# ਮਾਸਟਰ ਤਾਰਾ ਸਿੰਘ ਦਾ ਸਿੱਖ ਕੌਮ ਨਾਲ ਵਿਸਾਹਘਾਤ

ਖਾਲਸਾ ਜੀ ਜੇਕਰ ਤੁਸੀਂ ਕਿਸੇ ਵੀ ਤਰ੍ਹਾਂ ਸਿੱਖ ਕੌਮ ਦੀ ਸੇਵਾ ਕਰਨੀ ਚਾਹੁੰਦੇ ਹੋ ਤਾਂ ਇਸ ਨੰਬਰ ਤੇ ਫ਼ੋਨ ਕਰੋ।
02984972424




ਲੇਖਕ
ਰਾਮ ਸਿੰਘ

# ਮੁਖ ਬੰਧ

ਮਾਸਟਰ ਤਾਰਾ ਸਿੰਘ 1885 ਈ. ਵਿਚ ਮਗ਼ਰਬੀ ਪੰਜਾਬ (ਹਰਿਆਲ) ਇਲਾਕ ਪਰਿਹਾਰ ਵਿਚ ਪੈਦਾ ਹੋਏ। ਪਿਤਾ ਗੋਪੀਚੰਦ ਨੇ ਇਸ ਬਾਲਕ ਦਾ ਨਾਮ ਨਾਨਕ ਚੰਦ ਰੱਖਿਆ ਜੋ ਜਵਾਨ ਹੋਣ ਤੇ ਮਾਸਟਰ ਤਾਰਾ ਸਿੰਘ ਬਣੇ ਅਤੇ ਅਕਾਲੀ ਲਹਿਰ ਵਿਚ ਬਾਬਾ ਖੜਕ ਸਿੰਘ (ਜੋ ਕਿ ਇਕ ਪੱਕੇ ਅਕਾਲੀ ਅਤੇ ਅਣਖੀ ਗੁਰ ਸਿੱਖ ਸਨ) ਨੂੰ ਸਿੱਖਾਂ ਦੀ ਲੀਡਰੀ ਤੋਂ ਪਰੇ ਕਰਕੇ ਆਪ ਖ਼ੁਦ ਸਿੱਖਾਂ ਦੇ ਵਾਹਦ ਅਤੇ ਠੇਕੇਦਾਰ ਲੀਡਰ ਬਣ ਗਏ ਅਤੇ ਖ਼ੁਦ ਦਾ ਹੀ ਫੈਸਲਾ ਖਾਲਸਾ ਪੰਥ ਅਤੇ ਸਿੱਖ ਕੌਮ ਦੀ ਕਿਸਮਤ ਉਤੇ ਠੋਸਿਆ ਅਤੇ ਜਿਸ ਦਾ ਨਤੀਜਾ ਸਿੱਖ ਕੌਮ ਆਪਣਾ ਧਰਮੀ ਅਤੇ ਸਿਆਸੀ ਸ਼ਾਹੀ ਜਲਾਲ ਗੰਵਾ ਕੇ ਅੱਧੀ ਸਦੀ ਤੋਂ ਭੁਗਤ ਰਹੀ ਹੈ ਅਤੇ ਪਤਾ ਨਹੀਂ ਕਿੰਨੀ ਦੇਰ ਹੋਰ ਭੁਗਤੇਗੀ। ਸਤਿਗੁਰੂ ਦਾ ਫਰਮਾਨ ਹੈ, ਗੁਰੂ 20 ਬਿਸਵੇ ਅਤੇ ਸੰਗਤ 21 ਬਿਸਵੇ, ਪੰਜਾਂ ਪਿਆਰਿਆਂ ਦੀ ਅਰਜ਼ ਗੁਰੂ ਵਾਸਤੇ ਸਿੱਖ ਧਰਮ ਵਿਚ ਹੁਕਮ ਬਣ ਜਾਂਦਾ ਹੈ। ਪਰ ਇਸ ਇਕੱਲੇ ਲੀਡਰ ਦੀ ਡਿਕਟੇਟਰੀ ਨੇ ਸਿੱਖਾਂ ਦੀ ਰਾਜਸੀ ਅਤੇ ਧਾਰਮਿਕ ਜ਼ਿੰਦਗੀ 'ਤੇ ਉਹ ਸੱਟ ਮਾਰੀ ਹੈ ਜਿਸ ਦੀ ਮਿਸਾਲ ਸਾਰੀ ਦੁਨੀਆਂ ਦੀ ਕੌਮਾਂ ਵਿਚ ਨਹੀਂ ਮਿਲਦੀ ਜਿਵੇਂ ਕਿ 'ਹਿੰਦੂ ਇਕ ਦਰਖਤ ਹੈ ਅਤੇ ਸਿੱਖ ਇਸ ਦੀ ਇਕ ਟਿਹਣੀ ਹਨ।' ਇਹ ਹੈ ਮਾ. ਤਾਰਾ ਸਿੰਘ ਦੇ ਦਿਲ ਦੀ ਆਵਾਜ਼ 1953 ਵਿਚ ਉਸ ਦੇ ਆਪਣੇ ਅਖ਼ਬਾਰ ਪਰਭਾਤ ਵਿਚ ਅਤੇ ਉਦੋਂ ਉਹ 68 ਸਾਲ ਦੇ ਬੱਚੇ ਨਹੀਂ ਸਨ।

ਮਾ. ਤਾਰਾ ਸਿੰਘ ਜਦੋਂ ਸਿੱਖ ਰਾਜਨੀਤੀ ਦਾ ਪੂਰਾ ਮਾਲਕ ਅਤੇ ਠੇਕੇਦਾਰ ਸੀ। ਉਸ ਵੇਲੇ ਪੰਜਾਬ ਦੇ ਸਿੱਖ ਸਟੇਟਾਂ ਦੇ ਰਾਜੇ ਵੀ ਸਾਰਿਆਂ ਪਾਸਿਆਂ ਤੋਂ ਕੰਨੀ ਕਤਰਾਉਣ ਲੱਗ ਗਏ ਸਨ। ਉਨ੍ਹਾਂ ਵਿਚੋਂ ਕਿਸੇ ਵਿਚ ਵੀ ਕੁਝ ਕਹਿਣ ਅਤੇ ਕਰਨ ਦੀ ਤਾਕਤ ਨਹੀਂ ਸੀ। ਪਰ ਉਹ ਬਰਾਏ ਨਾਮ ਸਨ, ਉਸ ਵੇਲੇ ਜਿਹੜੀ ਅਸੈਂਬਲੀ ਦੀ ਚੋਣ ਹੋਈ, ਜਿਸ ਵਿਚ ਟਿਕਟ ਵੰਡਣ ਵਾਲਾ ਕੇਵਲ ਅਤੇ ਕੇਵਲ ਪੰਥ ਦਾ ਦਾਅਵੇਦਾਰ ਮਾਸਟਰ ਸਮਝਿਆ ਜਾਂਦਾ ਸੀ। ਉਸ ਵੇਲੇ ਗਿਆਨੀ ਹਰਭਗਤ ਸਿੰਘ ਨਾਰੰਗਵਾਲ ਹੀ ਸੀ ਜਿਸ ਨੇ ਪਬਲਿਕ ਵਿਚ ਘੰਟਾ ਘਰ ਲੁਧਿਆਣੇ ਦੇ ਇਹਾਤੇ

ਵਿਚ ਵੰਗਾਰਿਆ ਕਿ ਤੂੰ (ਮਾਸਟਰ) ਨੇਕੀ ਅਤੇ ਸਚਾਈ ਤੋਂ ਕੋਸਾਂ ਦੂਰ ਹੈ। ਜਿਹੜਾ ਤੂੰ ਕੰਮ ਅਚਾਰਹੀਣ ਉਮੀਦਵਾਰਾਂ ਨੂੰ ਪੰਥ ਦੀ ਨੁਮਾਇੰਦਗੀ ਦੇ ਰਿਹਾ ਹੈ ਇਹ ਉਕੀ ਗ਼ਲਤ ਹੈ। ਉਸ ਵੇਲੇ ਪ੍ਰੋਟੈਸਟ ਦੇ ਤੌਰ 'ਤੇ ਹੇਠ ਲਿਖੇ ਸ਼ਬਦ ਕਹੇ ਜਿਹੜੇ ਕਿ ਪਬਲਿਕ ਦੇ ਸਾਹਮਣੇ ਕਹੇ ਗਏ।

'You have supported immorality & ignored charactor & preferred money.'

ਇਹ ਸ਼ਬਦ ਪੋਸਟਰ ਦੀ ਸ਼ਕਲ ਵਿਚ ਪ੍ਰਕਾਸ਼ਿਤ ਹੋਏ ਅਤੇ ਸਾਰੇ ਹਿੰਦੁਸਤਾਨ ਵਿਚ ਵੰਡੇ ਗਏ।

ਦੂਜੀ ਗੱਲ ਜੋ ਉਨ੍ਹਾਂ ਨੇ ਕੀਤੀ ਉਹ ਇਹ ਸੀ ਕਿ ਉਸ ਨੂੰ ਲੀਡਰੀ ਦੀ ਗੱਦੀ ਤੋਂ ਹਮੇਸ਼ਾ ਤੋਂ ਲਾਹ ਦੇਣ ਵਾਲਾ ਮੈਂ ਹੀ ਸਾਂ, ਇਸ ਹਾਰ ਨੇ ਉਸ ਦਾ ਅਜਿਹਾ ਲੱਕ ਤੋੜਿਆ ਕਿ ਉਹ ਮੁੜ ਕੇ ਲੀਡਰੀ ਦੀ ਚਾਹ ਵਿਚ ਹੀ ਮਰ ਗਿਆ ਪਰ ਲੀਡਰੀ ਪ੍ਰਾਪਤ ਨਹੀਂ ਕਰ ਸਕਿਆ। ਉਹ ਲੀਡਰ ਖਾਣਾ ਲੀਡਰ ਸੀ ਉਹ ਆਪ ਵੀ ਖਾਧਾ ਗਿਆ ਅਤੇ ਲੀਡਰੀ ਨੂੰ ਲੋੜਦਾ ਹੋਇਆ ਚਲਾਣਾ ਕਰ ਗਿਆ ਪਰ ਮੁੜ ਕੇ ਲੀਡਰ ਨਹੀਂ ਬਣ ਸਕਿਆ।' ਚੂੰਕਿ ਉਸ ਨੇ ਆਪਣੇ ਜੀਵਨ ਵਿਚ ਸਿੱਖ ਕੌਮ ਨਾਲ ਧੱਕੇ ਅਤੇ ਅਪਰਾਧ ਕੀਤੇ ਸਨ। ਉਸ ਦੇ ਆਪਣੇ ਪੇਸ਼ ਆਏ। ਉਹ ਸਿੱਖ ਲੀਡਰਾਂ ਵਿਚੋਂ ਸਭ ਤੋਂ ਵੱਡਾ ਠੱਗ ਸੀ ਜਿਸ ਨੇ ਸਿੱਖ ਕੌਮ ਦੀ ਪੁਲੀਟੀਕਲ ਅਤੇ ਧਾਰਮਿਕ ਤਾਕਤ ਨੂੰ ਹਰ ਲਮਹੇ ਬਰਬਾਦੀ ਦੇ ਘਾਟ ਉਤਾਰਿਆ।

**ਗਿਆਨੀ ਹਰਭਗਤ ਸਿੰਘ ਨਾਰੰਗਵਾਲ**

# ਮਾਸਟਰ ਤਾਰਾ ਸਿੰਘ ਦਾ ਸਿੱਖ ਕੌਮ ਨਾਲ ਵਿਸਾਹਘਾਤ

1941 ਵਿਚ ਗਿਆਰਵੀਂ ਪਾਤਿਸ਼ਾਹੀ ਦੀ ਗੱਦੀ ਉਤੇ ਐਸਾ ਖਤਰਨਾਕ ਹਮਲਾ ਹੋਇਆ ਜਿਸ ਦੀ ਮਿਸਾਲ ਸਿੱਖਾਂ ਦੇ ਪਿਛਲੇ ਇਤਿਹਾਸ ਵਿਚ ਨਹੀਂ ਮਿਲਦੀ। ਕੂਕਿਆਂ ਦੇ ਗੁਰੂ ਨੇ (ਭੈਨੀ ਜ਼ਿਲ੍ਹਾ ਲੁਧਿਆਣਾ) ਪਹਿਲਾਂ ਜ਼ਿਲ੍ਹਾ ਰਾਵਲਪਿੰਡੀ ਵਿਚ ਤਕਰੀਬਨ ਇਕ ਹਜ਼ਾਰ ਮਹਾਰਾਜ ਦੀਆਂ ਬੀੜਾਂ ਨੂੰ ਪਤਰਾ-ਪਤਰਾ ਕਰਕੇ ਕੂਕਿਆਂ ਵਿਚ ਪਤਰਾ ਪਾਠ ਕਰਨ ਵਾਸਤੇ ਵੰਡ ਦਿੱਤਾ, ਇਹੀ ਕੁਝ ਲੁਧਿਆਣੇ ਜ਼ਿਲ੍ਹੇ ਭੈਣੀ ਵਿਚ ਵੀ ਕੀਤਾ। ਲੁਧਿਆਣੇ ਅਤੇ ਮਾਲਵੇ ਦੇ ਇਲਾਕੇ ਵਿਚ ਹਾਹਾਕਾਰ ਮੱਚ ਗਈ। ਗੁਰੂ ਸਾਹਿਬ ਦੀ ਗੱਦੀ ਦੀ ਬੇਅਦਬੀ ਨਾ ਸਹਾਰਦੇ ਹੋਏ ਮਾਲਵੇ ਦੇ ਸਿੱਖਾਂ ਵਿਚ ਅੱਗ ਲੱਗ ਉੱਠੀ। ਕੂਕਿਆਂ ਦੇ ਪੀਰ (ਪ੍ਰਤਾਪ ਸਿੰਘ) ਨੇ ਮਾਸਟਰ ਤਾਰਾ ਸਿੰਘ (ਜੋ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਕਮੇਟੀ ਦੇ ਕਰਤਾ ਧਰਤਾ ਸਨ) ਦੇ ਚਰਨ ਪਕੜੇ ਲਏ ਅਤੇ ਅਰਜ਼ ਕੀਤੀ ਕਿ ਸਾਨੂੰ (ਕੂਕਿਆਂ ਨੂੰ) ਬਚਾਓ, ਕੂਕਿਆਂ ਦੀਆਂ ਦਸ ਲੱਖ ਵੋਟਾਂ (ਜੋ ਸ਼੍ਰੋਮਣੀ ਕਮੇਟੀ ਦੇ ਸਰਕਾਰੀ ਰਜਿਸਟਰੇਸ਼ਨ ਵਿਚ ਹਨ) ਅਸੀਂ ਤੁਹਾਡੀ ਪਾਰਟੀ ਨੂੰ ਪਾਵਾਂਗੇ। ਇਹ ਸੌਦਾ ਮਾਸਟਰ ਤਾਰਾ ਸਿੰਘ ਅਤੇ ਕੂਕਿਆਂ ਦੇ ਪੀਰ ਵਿਚ ਹੋ ਗਿਆ ਅਤੇ ਮਾਸਟਰ ਤਾਰਾ ਸਿੰਘ ਨੇ ਆਖ ਦਿੱਤਾ ਕਿ ਕੋਈ ਪਰਵਾਹ ਨਾ ਕਰੋ ਅਸੀਂ (ਮਾਸਟਰ ਤਾਰਾ ਸਿੰਘ) ਆਪੇ ਸੰਭਾਲ ਲਵਾਂਗੇ। ਕੂਕੇ ਮਹਾਰਾਜ ਦੇ ਪਤਰਿਆਂ ਨੂੰ ਆਪਣੇ ਗਿੱਲੇ ਕਛਿਹਰੇ ਵਾਲੇ ਥੈਲਿਆਂ ਵਿਚ ਪਾ ਕੇ ਫਿਰਦੇ ਰਹੇ। ਇਹ ਕੂਕਿਆਂ ਨੇ ਸਵਾ ਲੱਖ ਪਾਠ ਕਰਨ ਦਾ ਬਹਾਨਾ ਬਣਾਇਆ ਸੀ। ਮਾਸਟਰ ਤਾਰਾ ਸਿੰਘ ਨੇ ਬਿਆਨ ਦੇ ਦਿੱਤਾ ਕਿ ਕੂਕਿਆਂ ਨੇ ਪਾਠ ਕਰਨ ਦੀ ਇਹ ਇਕ ਨਵੀਂ ਰੀਤ (ਵਿਧੀ) ਕੱਢੀ ਹੈ। ਇਸ ਦਾ ਕੋਈ ਹਰਜ ਨਹੀਂ। ਸਿੱਖਾਂ ਨੇ ਲੁਧਿਆਣਿਓਂ ਕੁਝ ਪਤਰੇ ਅੰਮ੍ਰਿਤਸਰ ਲੈ ਜਾ ਕਰ ਕੇ ਮਾਸਟਰ ਤਾਰਾ ਸਿੰਘ ਨੂੰ ਦਿਖਾਏ ਜਿਨ੍ਹਾਂ ਵਿਚ ਧਾਗਿਆਂ ਦੀਆਂ ਗਲੀਆਂ ਵੀ ਸਨ। ਮਾਸਟਰ ਤਾਰਾ ਸਿੰਘ ਨੇ ਆਖਿਆ ਕਿ ਤੁਸੀਂ ਆਪ ਹੀ

ਇਹ ਪਤਰੇ ਫਾੜ ਕੇ ਲੈ ਆਏ ਹੋਵੋਗੇ, ਕੋਈ ਪਰਵਾਹ ਨਾ ਕੀਤੀ। ਚੁਨਾਂਚਿਹ ਮਾਲਵੇ ਦੇ ਇਲਾਕੇ ਵਿਚ ਪੰਜਾਂ ਪਿਆਰਿਆਂ ਦੀ ਪ੍ਰਧਾਨਗੀ ਹੇਠ ਕੂਕਾ ਕੁਫ਼ਰ ਤੋੜ ਕਾਨਫਰੰਸਾਂ ਹੋਣੀਆਂ ਸ਼ੁਰੂ ਹੋ ਗਈਆਂ। ਪਹਿਲੀ ਕਾਨਫਰੰਸ ਮੁੱਲਾਂਪੁਰ ਜ਼ਿਲ੍ਹਾ ਲੁਧਿਆਣਾ ਵਿਚ ਹੋਈ ਜਿਸ ਦੀ ਪ੍ਰਧਾਨਗੀ (ਬਾਬਾ ਖੜਕ ਸਿੰਘ, ਅਕਾਲੀ ਕੌਰ ਸਿੰਘ ਕਸ਼ਮੀਰ ਵਾਲੇ, ਭਾਈ ਭਗਵਾਨ ਸਿੰਘ ਰੇਰੂ ਸਾਹਿਬ ਵਾਲੇ, ਭਾਈ ਵਸਾਖਾ ਸਿੰਘ ਕਿਸ਼ਨਪੁਰਾ ਵਾਲੇ ਅਤੇ ਭਾਈ ਰਨਧੀਰ ਸਿੰਘ ਨਾਰੰਗਵਾਲ ਵਾਲੇ) ਪੰਜਾਂ ਪਿਆਰਿਆਂ ਨੇ ਕੀਤੀ।

ਇਹ 1942 ਦੀ ਗੱਲ ਹੈ। ਪੰਜਾਂ ਪਿਆਰਿਆਂ ਦੀ ਪ੍ਰਧਾਨਗੀ ਦਾ ਐਡਰੈਸ ਗਿਆਨੀ ਹਰਭਗਤ ਸਿੰਘ ਨਾਰੰਗਵਾਲ ਨੇ ਪੜ੍ਹਿਆ ਜੋ ਕਿ ਇਕ ਛੋਟੀ ਕਿਤਾਬ ਦੀ ਸ਼ਕਲ ਦਾ ਸੀ। ਐਡਰੈਸ ਵਿਚ ਕੂਕਿਆਂ ਅਤੇ ਉਨ੍ਹਾਂ ਦੇ ਸਾਥੀ ਮਾਸਟਰ ਤਾਰਾ ਸਿੰਘ, ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਚੌਧਰੀਆਂ ਨੂੰ ਬੁਰੀ ਤਰ੍ਹਾਂ ਕੋਸਿਆ ਗਿਆ। ਮਾਸਟਰ ਤਾਰਾ ਸਿੰਘ ਲੁਧਿਆਣਾ ਜ਼ਿਲ੍ਹੇ ਵਿਚ 1941 ਤੋਂ 1946 ਤੱਕ ਆਉਣ ਦਾ ਹੌਂਸਲਾ ਨਾ ਕਰ ਸਕੇ। 1943 ਵਿਚ ਸਾਬੋ ਕੀ ਤਲਵੰਡੀ (ਦਮਦਮਾ ਸਾਹਿਬ) ਵਿਸਾਖੀ ਦੇ ਮੌਕੇ ਤੇ ਕੂਕਾ ਕੁਫ਼ਰ ਤੋੜ ਕਾਨਫਰੰਸ ਵਿਚ ਬਾਬਾ ਖੜਕ ਸਿੰਘ ਦੇ ਸ਼ਬਦ (ਸਿੰਘੋ, ਤੁਸੀਂ ਮਾਸਟਰ ਤਾਰਾ ਸਿੰਘ ਨੂੰ ਆਪਣਾ ਲੀਡਰ ਬਣਾ ਲਿਆ ਹੈ, ਟਾਈਮ ਆਏਗਾ ਤੁਹਾਨੂੰ ਪਤਾ ਲੱਗੇਗਾ ਕਿ ਇਹ ਮਾਸਟਰ ਤਾਰਾ ਸਿੰਘ ਕੌਣ ਏ। ਇਹ ਹੁਣ ਗਾਂਧੀ ਦੇ ਪਿੱਛੇ-ਪਿੱਛੇ ਫਿਰ ਰਿਹਾ ਹੈ, ਜਿਸ ਨੇ ਕਲਗੀਆਂ ਵਾਲੇ ਪਾਤਿਸ਼ਾਹ ਨੂੰ ਭੁੱਲੜ ਆਗੂ ਆਖਿਆ ਹੈ। ਇਸ ਨੂੰ (ਮਾਸਟਰ ਤਾਰਾ ਸਿੰਘ) ਉਸ ਦੇ ਪਿੱਛੇ-ਪਿੱਛੇ ਫਿਰਨਾ ਨਹੀਂ ਚਾਹੀਦਾ ਬਲਕਿ ਉਸ ਦੇ ਮੂੰਹ ਤੇ ਮੁੱਕੇ ਮਾਰਨੇ ਚਾਹੀਦੇ ਹਨ। "ਦੇਖੋ ਹੌਂਸਲਾ ਬੁੱਢੇ ਜਰਨੈਲ ਦਾ 'ਮੈਂ ਬਾਬਾ ਜੀ ਦੇ ਇਹ ਸ਼ਬਦ ਆਪਣੇ ਕੰਨਾਂ ਨਾਲ ਸਟੇਜ ਤੋਂ ਸੁਣ ਰਿਹਾ ਸਾਂ। (ਰਾਮ ਸਿੰਘ) ਮੇਰੇ ਮਨ ਵਿਚ ਇਹ ਸ਼ਬਦ ਖੁੱਭ ਗਏ ਅਤੇ ਮੈਂ, ਮਾਸਟਰ ਤਾਰਾ ਸਿੰਘ ਨੂੰ ਸਿੱਖੀ ਤੋਂ ਖਾਲੀ ਸਮਝਣ ਲੱਗ ਪਿਆ ਅਤੇ ਗਾਂਧੀ ਨੂੰ ਸਿੱਖਾਂ ਦਾ ਦੁਸ਼ਮਨ ਜਾਨਣ ਲੱਗ ਪਿਆ। ਪੰਜਾਂ ਪਿਆਰਿਆਂ ਨੇ ਇਹ ਸ਼ਰਤ ਕੂਕਿਆਂ ਤੇ ਲਾਈ ਸੀ ਕਿ ਉਹ ਇਸ ਬੇਅਦਬੀ ਕਰਨ ਤੇ ਪਛਤਾਵਾ ਕਰਨ, ਮੁਆਫੀ ਮੰਗਣ ਅਤੇ ਅਗਾਹਾਂ ਤੋਂ ਐਸਾ ਕਰਨ ਤੋਂ ਪਛਤਾਵਾ ਕਰਨ, ਅਗਾਹਾਂ ਨੂੰ ਐਸਾ ਕਰਨ ਤੋਂ ਰੁਕਣ ਅਤੇ ਖਾਲਸਾ ਪੰਥ ਪਾਸੋਂ ਤਨਖਾਹ ਲਗਵਾਉਣ। ਸਿੱਖ ਕੂਕਿਆਂ ਦਾ ਬਾਈਕਾਟ

ਕਰਨ। ਕੋਈ ਸਿੱਖ ਅਕਾਲੀ ਅਖਬਾਰ ਨਾ ਪੜ੍ਹੇ। ਪਰ ਮਾਸਟਰ ਤਾਰਾ ਸਿੰਘ ਨੇ ਗੁਰਦੁਆਰਾ ਅਲੈਕਸ਼ਨ ਵਾਸਤੇ ਵੋਟਾਂ ਲੈਣ ਦਾ ਸੌਦਾ ਕਰਕੇ ਕੂਕਿਆਂ ਨੂੰ ਪਤਰਾ ਪਾਠ ਕਰਨ ਦੀ ਖੁੱਲ੍ਹ ਦੇ ਦਿੱਤੀ ਅਤੇ ਕੂਕਿਆਂ ਨੂੰ ਬਚਾਉਣ ਵਾਸਤੇ ਢਾਲ ਬਣ ਗਿਆ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਕਮੇਟੀ ਦੀ ਬਹੁਗਿਣਤੀ ਸੌਂ ਗਈ।

(1) ਗਾਂਧੀ ਉਸ ਵਕਤ ਬੰਗਾਲ ਅਤੇ ਬਿਹਾਰ ਦਾ ਦੌਰਾ ਕਰ ਰਿਹਾ ਸੀ ਜਿੱਥੇ ਹਿੰਦੂ ਮੁਸਲਿਮ ਫਸਾਦ ਹੋ ਰਹੇ ਸਨ। ਮਾਸਟਰ ਤਾਰਾ ਸਿੰਘ ਨੇ ਆਪਣੀ ਕਾਰ ਉਸ ਦੇ ਪਿੱਛੇ-ਪਿੱਛੇ ਲਾਈ ਹੋਈ ਸੀ ਮਿੰਨਤ ਕਰਨ ਵਾਸਤੇ।

ਮੇਰੇ ਫੁਫੜ ਜੀ, ਅਕਾਲੀ ਈਸ਼ਰ ਸਿੰਘ ਜੀ ਪਿੰਡ ਸਰੀਂਹ ਜ਼ਿਲ੍ਹਾ ਲੁਧਿਆਣਾ ਕੂਕਿਆਂ ਦੇ ਪੀਰ ਪ੍ਰਤਾਪ ਸਿੰਘ ਦੇ ਬੜੇ ਨਜ਼ਦੀਕੀ ਦੋਸਤ ਸਨ। ਇਹ ਵਾਰਤਾ 1944, 1945 ਦੀ ਹੈ। ਚੂੰਕਿ ਕੂਕਿਆਂ ਨੇ 1941 ਵਿਚ ਪਤਰਾ ਪਾਠ ਕੀਤਾ ਸੀ ਤਾਂ ਪੰਜਾਂ ਪਿਆਰਿਆਂ ਦਾ ਸਿੱਖਾਂ ਵਾਸਤੇ ਹੁਕਮ ਸੀ ਕਿ ਕੂਕਿਆਂ ਦਾ ਸਿੱਖ ਬਾਈਕਾਟ ਕਰਨ। ਫੁਫੜ ਜੀ ਨੇ ਵੀ ਬਾਈਕਾਟ ਕਰ ਦਿੱਤਾ। ਫੁਫੜ ਜੀ ਨਹਿਰ ਸਰਹੰਦ 'ਤੇ ਜਾ ਰਹੇ ਸਨ ਤਾਂ ਕੂਕਿਆਂ ਦੇ ਗੁਰੂ ਪ੍ਰਤਾਪ ਸਿੰਘ ਆਪਣੇ ਸਾਥੀਆਂ ਸਮੇਤ ਮਿਲ ਪਏ। ਫੁਫੜ ਜੀ ਨੂੰ ਕਹਿਣ ਲੱਗੇ ਕਿ ਸਾਡਾ ਦੀਵਾਨ ਲਾਗਲੇ ਪਿੰਡ ਵਿਚ ਹੈ ਸਾਡੇ ਨਾਲ ਚਲੋ। ਫੁਫੜ ਜੀ ਬੋਲੇ ਕਿ ਪੰਜਾਂ ਪਿਆਰਿਆਂ ਦਾ ਹੁਕਮ ਹੈ। ਮੈਂ ਤੁਹਾਡੇ ਦੀਵਾਨ ਵਿਚ ਨਹੀਂ ਜਾ ਸਕਦਾ। 'ਤਾਂ ਫਿਰ ਏਥੇ ਨਹਿਰ ਦੇ ਕੰਡੇ ਤੇ ਹਰੇ ਘਾਹ ਤੇ ਚਾਦਰ ਬਿਛਾ ਕੇ ਹੀ ਗੱਲਾਂ ਬਾਤਾਂ ਕਰ ਲਈਏ' ਕੂਕਿਆਂ ਦੇ ਪੀਰ ਨੇ ਆਖਿਆ। ਫੁਫੜੀ ਜੀ ਨੇ ਮੈਨੂੰ (ਰਾਕਮ ਰਾਮ ਸਿੰਘ) ਆਖਿਆ' ਪੀਰ ਜੀ ਬੋਲੇ, 'ਦੇਖੋ ਨਹਿਰ ਕਿੰਨੀ ਚੌੜੀ ਹੈ।' ਫੁਫੜ ਜੀ ਬੋਲੇ, 'ਇਹ ਤਾਂ ਇਕ ਛੋਟਾ ਜਿਹਾ ਸੂਆ ਹੈ' ਪੀਰ ਜੀ ਬੋਲੇ, 'ਅੱਛਾ ਜੀ ਕਿਵੇਂ, ਸਾਨੂੰ ਸਮਝਾਓ।' ਮੈਂ ਆਖਿਆ (ਫੁਫੜ ਜੀ) 'ਦੇਖੋ ਜੀ ਜਦ ਪਹਿਲੀ ਪਾਤਿਸ਼ਾਹੀ ਮੱਕੇ ਬੈਠੇ ਸਨ ਜਦ ਬੇਬੇ ਨਾਨਕੀ ਜੀ ਨੇ ਯਾਦ ਕੀਤਾ ਕਿ ਸਤਿਗੁਰੂ ਜੀ, ਰੋਟੀ ਤਵੇ 'ਤੇ ਪੱਕ ਰਹੀ ਹੈ ਕ੍ਰਿਪਾ ਕਰਕੇ ਆ ਕਰ ਸ਼ੱਕ ਲਵੋ' ਤਾਂ ਗੁਰੂ ਜੀ ਬੇਬੇ ਨਾਨਕੀ ਪਾਸ ਪਹੁੰਚ ਗਏ'। ਪੀਰ ਪ੍ਰਤਾਪ ਸਿੰਘ, 'ਹਾਂ ਜੀ ਪਹੁੰਚ ਗਏ ਸਨ'। ਫੁਫੜ ਜੀ, 'ਤਾਂ ਰਸਤੇ ਵਿਚ ਕਿਡੇ ਵੱਡੇ ਚੌੜੇ ਦਰਿਆ ਪਹਿਲੀ ਪਾਤਿਸ਼ਾਹੀ ਨੇ ਪਾਰ ਕੀਤੇ। ਪੀਰ ਜੀ ਬੋਲੇ 'ਹਾਂ ਜੀ ਠੀਕ ਹੈ।' ਫੁਫੜ ਜੀ, 'ਤਾਂ ਇਹ ਨਹਿਰ ਉਨ੍ਹਾਂ ਦਰਿਆਵਾਂ ਦੇ ਮੁਕਾਬਲੇ ਤੇ ਤਾਂ ਇਕ ਛੋਟਾ ਜਿਹਾ ਸੂਆ ਹੀ ਹੈ ਨਾ' 'ਹਾਂ, ਜੀ ਠੀਕ ਹੈ।' ਪੀਰ

ਜੀ ਬੋਲੇ' ਫੁਫੜ ਜੀ, 'ਤਾਂ ਤੁਸੀਂ ਗੁਰੂ ਕੁਹਾਉਂਦੇ ਹੋ ਤਾਂ ਤੁਸੀ ਇਸ ਸੂਏ ਨੂੰ ਹੀ ਪਾਰ ਕਰਕੇ ਦਿਖਾ ਦੇਵੋ।' ਕੂਕਿਆਂ ਦਾ ਪੀਰ ਆਲੇ ਦੁਆਲੇ ਦੇਖਣ ਲਗ ਪਿਆ ਕੋਈ ਜਵਾਬ ਨਾ ਆਵੇ। ਇਹ ਵਾਰਤਾ, ਜਦ ਫੁਫੜ ਜੀ ਨੇ ਮੈਨੂੰ ਸੁਣਾਈ ਤਾਂ ਮੈਂ (ਰਾਮ ਸਿੰਘ) ਆਖਿਆ, 'ਫੁਫੜ ਜੀ ਰਾਹ ਵਿਚ ਤਾਂ ਸਮੁੰਦਰ ਵੀ ਹੈ। ਇਹ ਨਹਿਰ ਤਾਂ ਉਸ ਸਮੁੰਦਰ ਦੇ ਮੁਕਾਬਲੇ ਵਿਚ ਇਕ ਪਾਣੀ ਦੀ ਲਕੀਰ ਵੀ ਨਹੀਂ।' ਮੈਂ (ਰਾਮ ਸਿੰਘ) ਇਹੀ ਵਾਰਤਾ ਆਪਣੇ ਸਾਥੀਆਂ ਨੂੰ ਸੁਣਾਈ ਜਿਨ੍ਹਾਂ ਵਿਚ ਕੁਝ ਕੁ ਕੂਕੇ ਵੀ ਖੜੇ ਸਨ। ਇਕ ਕੂਕਾ ਪੰਥੀ ਕਹਿਣ ਲੱਗਾ, 'ਕਰਾਮਾਤ ਕਹਿਰ ਦਾ ਨਾਂਉਂ ਹੈ। ਸਾਡਾ ਪੀਰ ਕਰਾਮਾਤ ਕਿਉਂ ਦਿਖਾਏ' ਮੈਂ (ਰਾਮ ਸਿੰਘ) ਆਖਿਆ, 'ਸਾਡੇ ਪਿੰਡਾਂ ਦੇ ਮਝਾਂ ਚਾਰਨ ਵਾਲੇ ਮੁੰਡੇ ਇਸ ਨਹਿਰ ਨੂੰ ਸਹਿਜੇ ਹੀ ਪਾਰ ਕਰ ਲੈਂਦੇ ਹਨ, ਇਥੇ ਕਰਾਮਾਤ ਦੀ ਕੀ ਲੋੜ ਹੈ?'

ਜਦ 1744 ਵਿਚ ਅਹਿਮਦਸ਼ਾਹ ਅਬਦਾਲੀ ਪਾਣੀਪਤ ਦੀ ਚੌਥੀ ਲੜਾਈ ਜਿੱਤ ਕੇ ਮਰਹੱਟਿਆਂ ਦੀ 14 ਹਜ਼ਾਰ ਲੜਕੀ ਲੈ ਕੇ ਪੰਜਾਬ ਵਿਚੋਂ ਲੰਘ ਰਿਹਾ ਸੀ ਤਾਂ ਕੂਕਿਆਂ ਦਾ ਕਿਹੜਾ ਗੁਰੂ ਸੀ ਜਿਸ ਲੜਨਾ ਤਾਂ ਕੀ ਸੀ 'ਹਾ ਦਾ ਨਾਅਰਾ' ਹੀ ਮਾਰਿਆ ਹੋਵੇ ਕਿ 'ਦੇਖੋ ਜਰਵਾਨਾ ਹਿੰਦੁਸਤਾਨ ਦੀ ਇੱਜ਼ਤ ਲੁੱਟ ਕੇ ਲੈ ਜਾ ਰਿਹਾ ਹੈ ਕੋਈ ਬਚਾਏ।' ਕੂਕਾ ਕੋਈ ਜਵਾਬ ਨਾ ਦੇ ਸਕਿਆ' ਮੈਂ (ਰਾਮ ਸਿੰਘ) ਆਖਿਆ ਦਸਵੇਂ ਪਾਤਿਸ਼ਾਹ ਦੇ ਸਿੰਘਾਂ ਨੇ 14 ਹਜ਼ਾਰ ਲੜਕੀ ਛੁਡਾਈ ਅਤੇ ਹਿੰਦੁਸਤਾਨ ਦੀ ਲਾਜ ਰੱਖੀ। ਬਾਰਸ਼ ਪੈਣ 'ਤੇ ਇਥੇ ਉਥੇ ਗੜੈਂ-ਗੜੈਂ ਹੁੰਦੀ ਹੈ, ਡੱਡੂ, ਜਾਨਵਰ ਸ਼ੋਰ ਮਚਾਉਂਦੇ ਹਨ ਪਰ ਜਦ ਕਹਿਰ ਦੀ ਗਰਮੀ ਹੰਦੀ ਹੈ ਪੰਛੀ ਤਿਹਾਏ ਮਰਦੇ ਹਨ ਤਾਂ ਸਾਰੇ ਸੁਨਮੁੰ-ਸਾਨ ਹੁੰਦੀ ਹੈ। ਮੁਸੀਬਤ ਦੇ ਵਕਤ ਬਹਾਦਰ ਹੀ ਮੈਦਾਨ ਵਿਚ ਆਉਂਦੇ ਹਨ। ਪਾਜੀ ਘੁਰਨਿਆਂ ਵਿਚ ਵੜਕੇ ਜਾਨਾਂ ਬਚਾਉਂਦੇ ਹਨ।'

**ਰਾਗਮਾਲਾ**

1942-43 ਦਾ ਵਾਕਿਆ ਹੈ ਕਿ ਮੈਂ ਸ. ਬ. ਝੰਡਾ ਸਿੰਘ ਜੀ ਦੀ ਕੋਠੀ ਲਾਹੌਰ ਗਿਆ। ਉਥੇ ਪੰਡਿਤ ਕਰਤਾਰ ਸਿੰਘ ਦਾਖਾ ਆਏ ਹੋਏ ਸਨ। ਕੂਕਾ ਕੁਫਰ ਤੋੜ ਲਹਿਰ ਵਿਚ ਪੰਡਿਤ ਜੀ ਨੇ ਵੀ ਆਪਣੇ ਕਾਸ਼ੀ-ਪੱਤਰ ਰਾਹੀਂ ਆਪਣਾ ਹਿੱਸਾ ਪਾਇਆ ਸੀ। ਇਹ ਲਹਿਰ ਮਾਲਵੇ ਵਿਚ ਬਹੁਤ ਹੀ ਵੱਡੀ ਪੱਧਰ 'ਤੇ ਬਲਦੀ ਅੱਗ ਵਾਂਗੂ ਫੈਲ ਗਈ ਸੀ। ਮੇਰੇ ਮਨ ਅੰਦਰ ਪੰਡਿਤ ਜੀ ਦੀ ਬੜੀ ਇੱਜ਼ਤ ਸੀ। ਪੰਡਿਤ ਜੀ ਨੇ ਰਾਗਮਾਲਾ ਦਾ ਪ੍ਰਸੰਗ ਸ਼ੁਰੂ ਕਰ ਦਿੱਤਾ। ਪੰਡਿਤ ਜੀ ਨੇ ਆਖਿਆ ਕਿ ਅਕਬਰ

ਬਾਦਸ਼ਾਹ ਦੇ ਸਮੇਂ ਮਾਧਵਾਂ ਨਾਂਅ ਦੇ ਪੁਰਸ਼ ਦਾ ਕਿਸੇ ਔਰਤ ਨਾਲ ਇਸ਼ਕ ਹੋ ਗਿਆ। ਇਹ ਸਾਰੀ ਵਾਰਤਾ ਰਾਗਮਾਲਾ ਦੀ ਨਜ਼ਮ ਵਿਚ ਲਿਖ ਦਿੱਤੀ ਗਈ। ਸਾਰੀ ਵਾਰਤਾ ਸੁਣਨ ਤੋਂ ਪਿੱਛੋਂ ਮੈਂ ਕੁਝ ਸਵਾਲ ਕਰਨੇ ਚਾਹੇ ਤਾਂ ਪੰਡਿਤ ਜੀ ਨੇ ਉਨ੍ਹਾਂ ਦੇ ਜਵਾਬ ਦੇਣੇ ਮੰਨ ਲਏ।

ਸ. (1) ਪੰਡਿਤ ਜੀ, ਇਤਿਹਾਸ ਵਿਚ ਰਾਗਮਾਲਾ ਮਹਾਰਾਜ ਦੀ ਬੀੜ ਵਿਚ ਕਦੋਂ ਕੁ ਪਾਈ ਗਈ?

ਜ. (ਪੰਡਿਤ ਜੀ) ਰਾਗਮਾਲਾ ਸਿੱਖ ਰਾਜ ਖਤਮ ਹੋਣ 'ਤੇ 1850 ਵਿਚ ਪਾਈ ਗਈ ਜਦ ਕਿ ਪੰਜਾਬ ਵਿਚ ਅਫ਼ਰਾਤਫਰੀ ਮਚੀ ਹੋਈ ਸੀ।

ਸ. (2) ਰਾਗਮਾਲਾ ਦਾ ਰੌਲਾ ਕਦ ਕੁ ਪਿਆ ਸਿੱਖਾਂ ਵਿਚ।

ਜ. ਰਾਗਮਾਲਾ ਦਾ ਪਹਿਲਾਂ ਰੌਲਾ 1899 ਵਿਚ ਪਿਆ।

ਸ. ਪੰਡਿਤ ਜੀ, ਇਤਿਹਾਸ ਗਵਾਹ ਹੈ ਕਿ ਕਸੂਰ ਦਾ ਨਵਾਬ ਇਕ ਬ੍ਰਾਹਮਣ ਦੀ ਲੜਕੀ ਡੋਲੀ ਵਿਚੋਂ ਕੱਢ ਕੇ ਆਪਣੇ ਹਰਮਸਰਾ ਵਿੱਚ ਲੈ ਗਿਆ। ਬ੍ਰਾਹਮਣ ਨੇ ਸਿੱਧੇ ਹੀ ਅਕਾਲ ਤਖਤ ਅੰਮ੍ਰਿਤਸਰ ਜਾ ਕਰਕੇ ਆਪਣੀ ਲੜਕੀ ਨੂੰ ਛੁਡਾਉਣ ਵਾਸਤੇ ਅਰਦਾਸ ਕੀਤੀ। ਸਿੱਖਾਂ ਦਾ ਇਕ ਜੱਥਾ ਉਥੇ ਹਾਜ਼ਰ ਸੀ, ਲੰਗਰ ਮਸਤ ਸੀ। ਸਿੱਖ ਉਸੇ ਹਾਲਤ ਵਿਚ ਭੁਖੇ ਹੀ ਕਸੂਰ ਨੂੰ ਤੁਰ ਪਏ। ਲੜਕੀ ਛੁੜਾ ਲਈ ਅਤੇ ਸਿੱਖਾਂ ਨੇ ਚੁਲ੍ਹੇ ਚੜ੍ਹੇ ਕੜਾਹੇ ਮਾਸ ਦੇ ਕਰਪਾਨ ਭੇਟ ਕਰਕੇ ਛੱਕ ਲਏ। ਪਰ ਇਹ ਤਾਂ ਮਹਾਰਾਜ ਦੀ ਦੇਹ ਦਾ ਸਵਾਲ ਹੈ। ਇਸ ਵਿਚ ਸਿੱਖ ਕਿਵੇਂ 49 ਸਾਲ ਸੁੱਤੇ ਪਏ ਰਹੇ। ਰਾਗਮਾਲਾ ਪਾਈ 1850 ਵਿਚ ਰੌਲਾ ਪਿਆ 1899 ਵਿਚ ਐਥੋਂ ਅੰਮ੍ਰਿਤਸਰ 35 ਮੀਲ ਹੈ, ਅਨੰਦਪੁਰ ਸਾਹਿਬ 160-170 ਮੀਲ, ਹਜ਼ੂਰ ਸਾਹਿਬ 1500 ਕੁ ਮੀਲ ਅਤੇ ਏਨਾ ਹੀ ਪਟਣਾ ਸਾਹਿਬ, ਕਿਆ ਕੋਈ ਰਾਤੋ ਰਾਤ ਹੀ ਪਾ ਗਿਆ ਕਿਤੇ ਵੀ ਰੌਲਾ ਨਾ ਪਿਆ?

ਜ. ਪੰਡਿਤ ਜੀ ਗੁੱਸੇ ਵਿਚ ਆ ਗਏ, ਕਹਿਣ ਲੱਗੇ 'ਮੈਂ ਤੇਰੇ ਨਾਲ ਗੱਲ ਕਰਨ ਨੂੰ ਤਿਆਰ ਨਹੀਂ।' ਇਸ ਸਵਾਲ ਤੋਂ ਪਹਿਲਾਂ ਹੀ ਪੰਡਿਤ ਜੀ ਇਸ ਸਵਾਲ (ਕਿਆ ਕਿਸੇ ਵੀ ਅਕਾਲ ਤਖ਼ਤ ਸਾਹਿਬ ਤੇ ਰਾਗਮਾਲਾ ਤੋਂ ਬਗੈਰ ਮਹਾਰਾਜ ਦੀ ਬੀੜ ਦੀ ਕਦੇ ਵੀ ਪੂਜਾ ਹੋਈ ਹੈ?) ਪੰਡਿਤ ਜੀ ਦਾ ਜਵਾਬ ਸੀ ਕਿ ਕਿਸੇ ਵੀ ਅਕਾਲ ਤਖਤ ਸਾਹਿਬ ਤੇ ਰਾਗਮਾਲਾ ਤੋਂ ਬਗੈਰ ਬੀੜ ਦੀ ਪੂਜਾ ਇਤਿਹਾਸ ਵਿਚ ਲਿਖੀ ਨਹੀਂ ਮਿਲਦੀ।

ਰਾਗਮਾਲਾ ਤੋਂ ਬਗੈਰ ਬੀੜਾਂ ਹਨ।

ਜੱਟ ਜਦ ਕਣਕ ਬੀਜਣ ਲਗਦਾ ਹੈ ਤਾਂ ਖੇਤ ਦੇ ਠੱਡੇ ਪਹਿਲਾਂ ਲਾ ਲੈਂਦਾ ਹੈ ਤੇ ਹੱਦਬੰਦੀ ਪਹਿਲਾਂ ਕਰ ਲੈਂਦਾ ਹੈ। ਪੰਜਵੇਂ ਸਤਿਗੁਰੂ ਨੇ ਆਦਿ ਅਤੇ ਅੰਤ ਪਹਿਲਾਂ ਹੀ ਬੰਨ੍ਹ ਦਿੱਤੇ ਸਨ। ਸਤਿਗੁਰੂ ਦਾ ਕੀਤਾ ਸਭ ਕੁਝ ਪੂਰਾ ਹੈ। ਕਮੀ ਬੇਸ਼ੀ ਉਸ ਵਿਚ ਕੋਈ ਨਹੀਂ ਕਰ ਸਕਦਾ।

ਪੰਡਿਤ ਕਰਤਾਰ ਸਿੰਘ ਦਾਖਾ ਸਿੱਖਾਂ ਵਿਚ ਇਕ ਬਹੁਤ ਬੜੇ ਸੰਸਕ੍ਰਿਤ ਦੇ ਵਿਦਵਾਨ ਹੋਏ ਹਨ। ਅਖੀਰਲੀ ਉਮਰ ਵਿਚ ਰਾਗਮਾਲਾ ਦੇ ਵਿਰੁੱਧ ਹੋ ਗਏ ਸਨ। ਮਾਸਟਰ ਤਾਰਾ ਸਿੰਘ ਵੀ ਰਾਗਮਾਲਾ ਨੂੰ ਗੁਰਬਾਣੀ ਨਹੀਂ ਮੰਨਦਾ ਸੀ।

ਮੈਂ ਭਾਈ ਭਗਵਾਨ ਸਿੰਘ ਜੀ ਰੇਰੂ ਸਾਹਿਬ ਵਾਲਿਆਂ ਦੇ ਦਰਸ਼ਨ ਕਰਨ ਗਿਆ। ਇਹ 24 ਜਾਂ 25 ਕੁ ਸਾਲ ਦੀ ਗੱਲ ਹੈ। ਮੈਨੂੰ ਭਾਈ ਸਾਹਿਬ ਕਹਿਣ ਲੱਗੇ "ਕਿ ਇਕ ਸਰਹੰਦ ਨਹਿਰ ਦੇ ਬੜੇ ਅਫ਼ਸਰ ਨੇ ਅਖੰਡ ਪਾਠ ਦਾ ਆਰੰਭ ਕਰਵਾਇਆ। ਭਾਈ ਰਨਧੀਰ ਸਿੰਘ ਜੀ ਦਾ ਜੱਥਾ ਪਾਠ ਕਰਨ ਆ ਗਿਆ। ਸਾਨੂੰ ਵੀ ਉਸ ਨੇ ਭੋਗ ਤੇ ਬੁਲਾ ਲਿਆ। ਜਦ ਮੈਂ ਉਸ ਦੀ ਕੋਠੀ ਪਹੁੰਚ ਗਿਆ ਤਾਂ ਭਾਈ ਰਨਧੀਰ ਸਿੰਘ ਜੀ ਪੰਜਾਬੀ ਦਾ ਅਕਾਲੀ-ਅਖਬਾਰ ਪੜ੍ਹ ਰਹੇ ਸਨ। ਮੈਂ ਆਖਿਆ (ਭ. ਭਗ਼ਵਾਨ ਸਿੰਘ) ਨੇ ਭਾਈ ਰਨਧੀਰ ਸਿੰਘ ਨੂੰ ਆਖਿਆ। ਇਸ ਅਖਬਾਰ ਵਿਚ ਦੁਨੀਆਂ ਦੀ ਭੈੜੀ ਤੋਂ ਭੈੜੀ ਖਬਰ ਛਪੀ ਹੋਈ ਵੀ ਤੁਸੀਂ ਪੜ੍ਹਦੇ ਹੋ (ਕਤਲ, ਡਾਕੇ, ਔਰਤਾਂ ਦੀ ਬੇਪਤੀ ਆਦਿ) ਕੀ ਰਾਗਮਾਲਾ ਇਸ ਤੋਂ ਵੀ ਭੈੜੀ ਹੈ ਜੋ ਤੁਸੀਂ ਪੜ੍ਹਨੇ ਨੂੰ ਤਿਆਰ ਨਹੀਂ" ਭਾਈ ਰਨਧੀਰ ਸਿੰਘ ਜੀ ਪਾਸ ਕੋਈ ਜਵਾਬ ਨਹੀਂ ਸੀ।

(ਵੱਲੋਂ ਰਾਮ ਸਿੰਘ) ਸਿੱਖਾਂ ਤੇ ਅੰਗਰੇਜ਼ਾਂ ਦੀ ਅਖੀਰਲੀ ਲੜਾਈ ਸਮੇਂ ਸ਼ੇਰ ਸਿੰਘ ਦੇ ਕਮਪ ਵਿਚੋਂ ਮਹਾਰਾਜ ਦੀ ਬੀੜ ਜੋ ਅੱਜ ਲੰਦਨ ਲਾਇਬ੍ਰੇਰੀ ਵਿਚ ਹੈ। ਇਸ ਬੀੜ ਵਿਚ ਰਾਗਮਾਲਾ ਦਰਜ ਹੈ।

ਕੁਰਾਨਸ਼ਰੀਫ ਜਿਸ ਸਮੇਂ ਉਚਾਰਿਆ ਗਿਆ, ਉਸ ਵਕਤ ਅਰਬੀ ਜ਼ਬਾਨ ਲਿਖਤ ਵਿਚ ਨਹੀਂ ਆਈ ਸੀ ਅਤੇ ਨਾ ਹੀ ਕਾਗਜ਼ ਦਸਤਇਆਬ ਸੀ, ਮੁਸਲਮਾਨ ਭਰਾ ਸੀਨਾ-ਬਸੀਨਾ ਜਬਾਨੀ ਯਾਦ ਕਰਦੇ (ਹਾਫ਼ਜ਼) ਆ ਰਹੇ ਸੀ, ਕਿਸੇ ਪੱਕੇ ਮੁਸਲਮਾਨ ਨੂੰ ਪੁੱਛੋ ਉਹ ਆਖਦਾ ਹੈ, "ਕੁਰਾਨਸ਼ਰੀਫ਼ ਵਿਚ ਸ਼ੁਰੂ ਤੋਂ ਲੈ ਕੇ ਹੁਣ ਤੱਕ (ਜ਼ੇਰ, ਜ਼ਬਰ, ਪੇਸ਼) (f, ਮੁਕਤਾ, ‗) ਦਾ ਫਰਕ ਨਹੀਂ ਪਿਆ" ਦੇਖੋ ਇਸਲਾਮੀ ਪੱਕਾ ਯਕੀਦਾ। ਸਿੱਖ ਸਮਝੋ"।

# ਅਕਾਲ ਤਖਤ ਤੇ 'ਰਾਗ ਮਾਲਾ' ਨਾਂ ਪੜ੍ਹਨਾ ਗੁਰੂ ਗ੍ਰੰਥ ਦੀ ਬੇਅਦਬੀ ਹੈ

ਸੇਵਾ ਵਿਖੇ,

ਪਿਆਰੇ ਐਡੀਟਰ ਜੀਓ, (ਸ਼ੇਰੇ ਪੰਜਾਬ, ਲੰਡਨ)

ਵਾਹਿਗੁਰੂ ਜੀ ਕਾ ਖਾਲਸਾ,

ਵਾਹਿਗੁਰੂ ਜੀ ਕੀ ਫਤਹਿ॥

ਦਾਸ ਦੇ ਗਿਆਨ ਵਿਚ ਇਕ ਧਾਰਮਿਕ ਸ਼ੰਕਾ ਆਈ ਸੀ ਜਿਸ ਸਬੰਧੀ ਮੈਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਲਿਖਿਆ। ਜਿਸ ਦੇ ਸਪੱਸ਼ਟੀਕਰਨ ਵਜੋਂ ਖਤ ਗਿਆਨੀ ਮਹਿੰਦਰ ਸਿੰਘ ਜੀ ਸਕਤਰ ਵੱਲੋਂ ਆਇਆ ਉਹ ਛਾਪਣ ਲਈ ਨਾਲ ਹਾਜ਼ਰ ਹੈ। ਇਸ ਵਿਸ਼ੇ ਤੇ ਸਾਰੀ ਸਿੱਖ ਕੌਮ ਨੂੰ ਸਚਿਤ ਕਰਨਾ ਮੈਂ ਆਪਣਾ ਫਰਜ਼ ਸਮਝਦਾ ਹਾਂ।

ਇਹ ਖ਼ਬਰ ਸਿੱਖ ਜਗਤ ਵਿਚ ਬੜੇ ਹੀ ਦੁੱਖ ਨਾਲ ਪੜ੍ਹੀ ਜਾਏਗੀ ਕਿ ਕੋਈ ਵੀ ਸਿੱਖ ਜਾਂ ਸਿੱਖ ਸੰਸਥਾ ਜੇਕਰ ਅਖੰਡਪਾਠ ਜਾਂ ਸਾਧਾਰਨ ਪਾਠ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਵਿਖੇ ਆਰੰਭ ਕਰਵਾਏ ਤਾਂ ਪਾ, ੧੧ ਗੁਰਬਾਣੀ ਦੇ ਭੋਗ ਪੈਣ ਸਮੇਂ "ਰਾਮ ਮਾਲਾ" (ਜੋ ਕਿ ਪਾ. ੧੧ ਦਾ ਅੰਗ ਹੈ) ਨਹੀਂ ਪੜ੍ਹੀ ਜਾ ਸਕਦੀ। ਇਹ ਖਾਲਸਾ ਪੰਥ ਦੇ ਹਿਰਦੇ ਉੱਤੇ ਇਕ ਬਹੁਤ ਵੱਡੀ ਸੱਟ ਹੈ ਜਿਸ ਨੂੰ ਦੂਰ ਕਰਨਾ ਹਰ ਇਕ ਸਿੱਖ ਦਾ ਫਰਜ਼ ਹੈ। ਮੇਰੀ ਸਾਰੀਆਂ ਸਿੱਖ ਸੰਸਥਾਵਾਂ ਅੱਗੇ ਅਰਜ਼ ਹੈ ਕਿ ਉਹ ਇਸ ਬਾਰੇ ਰੈਜ਼ੂਲੇਸ਼ਨ ਪਾਸ ਕਰਕੇ ਸ਼੍ਰੋਮਣੀ ਕਮੇਟੀ ਨੂੰ ਭੇਜਣ। ਰਾਗ ਮਾਲਾ ਹਰਮੰਦਿਰ ਸਾਹਿਬ ਵਿਚ ਪੜ੍ਹੀ ਜਾਂਦੀ ਹੈ ਅਤੇ ਬਾਕੀ ਸਾਰੇ ਤਖ਼ਤ ਸਾਹਿਬਾਨ ਤੇ ਵੀ ਪੜ੍ਹੀ ਜਾਂਦੀ ਹੈ।

**ਖਾਲਸਾ ਪੰਥ ਦਾ ਸੇਵਕ**

**ਰਾਮ ਸਿੰਘ**

4-3-75

ਅ. ਸ. ਨੰ : 1066 ਫੋਨ 83344 43431

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,

10-2-74, ਸ੍ਰੀ ਅੰਮ੍ਰਿਤਸਰ ਜੀ !

ਸੁਹਿਰਦ ਪਿਆਰੇ ਸਰਦਾਰ ਸਾਹਿਬ,

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਆਪ ਦੇ ਕਿਰਪਾ ਪੱਤਰ ਮਿਤੀ 2-2-74 ਲਈ ਧੰਨਵਾਦੀ ਹਾਂ।

ਧਾਰਮਿਕ ਪੁਛਾਂ ਦੇ ਸਬੰਧ ਵਿਚ ਆਪ ਜੀ ਨੂੰ ਜਥੇਦਾਰ ਜੀ ਸ੍ਰੀ ਅਕਾਲ ਤਖਤ ਸਾਹਿਬ ਅਤੇ ਹੈੱਡ ਗ੍ਰੰਥੀ ਜੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਹੇਠ ਲਿਖੀ ਰਾਏ ਭੇਜਣ ਦੀ ਖੁਸ਼ੀ ਪ੍ਰਾਪਤ ਕਰ ਰਿਹਾ ਹਾਂ-

"ਰਾਗ ਮਾਲਾ ਬਾਰੇ ਬਹੁਤ ਸੰਘਰਸ਼ ਤੇ ਸੋਚ ਵਿਚਾਰ ਤੋਂ ਬਾਅਦ ਇਹ ਫੈਸਲਾ ਹੋਇਆ ਹੈ। ਸ੍ਰੀ ਅਕਾਲ ਤਖਤ ਸਾਹਿਬ ਵਿਖੇ ਰਾਗਮਾਲਾ ਨਹੀਂ ਪੜ੍ਹੀ ਜਾਂਦੀ। ਸ੍ਰੀ ਹਰਿਮੰਦਰ ਸਾਹਿਬਵਿਚ ਪੜ੍ਹੀ ਜਾਂਦੀ ਹੈ। ਕਈ ਕਾਰਨਾਂ ਕਰਕੇ ਮੁਸੱਲਲ ਨਹੀਂ। ਹਟਾਉਣ ਦਾ ਸਮਾਂ ਨਹੀਂ ਮਿਲਿਆ। ਇਹ ਪੜ੍ਹਨੀ ਕੋਈ ਜ਼ਰੂਰੀ ਨਹੀਂ। ਸਥਾਨਕ ਮਰਯਾਦਾ ਅਨੁਸਾਰ ਪੜ੍ਹਣੀ ਜਾਂ ਨਾ ਪੜ੍ਹਣੀ ਵਿਚਾਰ ਲੈਣੀ ਚਾਹੀਦੀ ਹੈ।"

ਇਸ ਤੋਂ ਇਲਾਵਾ ਪਰਵਾਨਿਤ 'ਸਿੱਖ ਰਹਿਤ ਮਰਯਾਦਾ' ਦੇ ਪੰਨਾ 20 'ਤੇ ਨਿਮਨਲਿਖਤ ਅਨੁਸਾਰ ਅੰਕਤ ਹੈ-

"ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ (ਸਾਧਾਰਨ ਜਾਂ ਅਖੰਡ) ਦਾ ਭੋਗ ਮੁੰਦਾਵਣੀ ਉਤੇ ਜਾਂ ਰਾਗਮਾਲਾ ਪੜ੍ਹ ਕੇ ਚਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ।"

ਸਰਬੱਤ ਸੰਗਤ ਜੋਗ-

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥

ਧੰਨਵਾਦ ਸਹਿਤ,

ਸ਼ੁਭਚਿੰਤਕ,

(ਮਹਿੰਦਰ ਸਿੰਘ ਗਿਆਨੀ)

# ਸਿੱਖ ਸਿਆਸਤ 1946 ਤੋਂ

ਲੌਰਡ ਵੇਵਲ ਨੇ 1946 ਵਿਚ ਆਖ ਦਿੱਤਾ ਸੀ ਕਿ ਵਕਤ ਆਏਗਾ ਜਦ ਕਿ ਸਿੱਖ ਵੀ ਮੁਸਲਮਾਨਾਂ ਵਾਂਗੂ ਆਪਣਾ ਅਲੱਗ (ਆਜ਼ਾਦ) ਇਲਾਕਾ ਮੰਗਣਗੇ। "ਅੰਗਰੇਜ਼ੀ ਰਾਜ ਦੇ ਆਖਰੀ ਦਿਨ" ਜੋ ਲੀਊਨਾਰਡ ਮੌਸਲੇ ਨੇ ਲਿਖੀ ਹੈ। (ਸਫਾ 18) ਅਤੇ (ਸਫਾ 57) ਤੇ। ਸਿੱਖਾਂ ਵਿਚ 3 ਲੀਡਰ ਸਨ ਮਾਸਟਰ ਤਾਰਾ ਸਿੰਘ ਪਹਿਲੇ ਨੰਬਰ ਤੇ ਬਾਕੀ ਦੋ ਬਲਦੇਵ ਸਿੰਘ ਤੇ ਗਿਆਨੀ ਕਰਤਾਰ ਸਿੰਘ ਅਤੇ ਮਾਸਟਰ ਤਾਰਾ ਸਿੰਘ ਦੋਵਾਂ ਦਾ ਗੁਰੂ। ਮਾਰਚ 1947 ਵਿਚ ਰਾਵਲਪਿੰਡੀ ਵਿਚ ਫਸਾਦ ਹੋਏ। ਇਸ ਵਿਚ 2000 ਸਿੱਖ ਕਤਲ ਹੋਏ ਪਰ ਮਾਸਟਰ ਤਾਰਾ ਸਿੰਘ ਨੇ ਅਫਸੋਸ ਕਿ ਕੋਈ ਸਬਕ ਨਾ ਸਿੱਖਿਆ। ਮਾਸਟਰ ਤਾਰਾ ਸਿੰਘ ਦਾ ਸ਼ੋਰ ਏਹੋ ਸੀ ਕਿ ਮੁਸਲਮਾਨ ਅਤੇ ਸਿੱਖਾਂ ਦਾ ਕਤਲੇਆਮ ਵਧੇ ਅਤੇ ਆਖਿਆ ਕਿ ਸਿੱਖ ਕਿਸੀ ਹਾਲਤ ਵਿਚ ਮੁਸਲਮਾਨਾਂ ਦੇ ਅਧੀਨ ਨਹੀਂ ਰਹਿਣਗੇ ਪਰ ਕੀਤਾ ਸਭ ਕੁਝ ਇਸ ਦੇ ਉਲਟ, ਜੋ ਕਿ ਅੱਗੇ ਜਾ ਕੇ ਪਤਾ ਲੱਗੇਗਾ। 22 ਮਾਰਚ 1947 ਨੂੰ ਲਾਰਡ ਮਾਊਂਟ-ਬੇਟਨ ਆ ਗਿਆ ਉਸ ਨੇ ਹਿੰਦੁਸਤਾਨ ਦੇ ਸਾਰੇ ਸਿਆਸੀ ਲੀਡਰ ਆਪਣੀ ਮੀਟਿੰਗ ਵਿਚ ਵਾਰੀ-ਵਾਰੀ ਬੁਲਾਏ। ਇੰਡੀਆ ਨੂੰ ਤੁਰਨ ਵੇਲੇ ਵਜ਼ੀਰ ਆਜ਼ਮ ਐਟਲੀ ਨੇ ਮਾਊਂਟ ਬੈਟਨ ਨੂੰ ਆਖਿਆ ਕਿ ਆਪਾਂ ਸਿੱਖਾਂ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਇਹ ਛੋਟੀ ਜਿਹੀ ਕੌਮ ਹੋਣ ਦੇ ਬਾਵਜੂਦ ਮੁਸਲਿਮ ਲੀਗ ਅਤੇ ਕਾਂਗਰਸ ਦੇ ਬਰਾਬਰ ਕਰਨੀ ਹੈ। ਲਾਡਰ ਮਾਊਂਟ ਬੈਟਨ ਨੇ ਇਹ ਗੱਲ ਪੱਲੇ ਬੰਨ੍ਹ ਲਈ।

ਲਾਰਡ ਮਾਊਂਟ ਬੈਟਨ ਨੇ ਦਿੱਲੀ ਆ ਕੇ ਨਹਿਰੂ ਅਤੇ ਪਟੇਲ ਦੇ ਦਿਮਾਗ ਬਦਲ ਦਿੱਤੇ। ਇਹ ਦੋਵੇਂ ਕਾਂਗਰਸ ਦੇ ਲੀਡਰ ਉਸ ਨੇ ਮ. ਜਿਨਾਹ ਦਾ ਪਾਕਿਸਤਾਨ ਮੰਨਣ 'ਤੇ ਮਜਬੂਰ ਕਰ ਦਿੱਤੇ। ਗਾਂਧੀ ਨੇ ਨਾ ਮੰਨਿਆ ਤਾਂ ਮ. ਮਾਊਂਟੀ ਨੇ ਆਖਿਆ ਕਿ ਕਾਂਗਰਸ ਦੀ ਹਾਈ ਕਮਾਂਡ ਤੋਂ ਆਪਣਾ ਫੈਸਲਾ ਪਾਸ ਕਰਾ ਦੇਵੇ ਜੋ ਗਾਂਧੀ ਪਾਸ ਨਾ ਕਰਾ ਸਕਿਆ। ਗਾਂਧੀ ਫੇਲ ਹੋ ਗਿਆ ਜੋ ਕਿ ਹਿੰਦੁਸਤਾਨ ਦੀ ਤਕਸੀਮ ਨਹੀਂ ਮੰਨਦਾ ਸੀ। ਜੀਨਾਹ ਪੂਰੇ ਪੰਜਾਬ ਤੇ ਬੰਗਾਲ ਨੂੰ ਪਾਕਿਸਤਾਨ ਵਿਚ ਸ਼ਾਮਲ ਕਰਨ 'ਤੇ ਆਪਣਾ ਜ਼ੋਰ ਲਗਾਉਂਦਾ ਸੀ ਪਰ ਮਾਊਂਟ ਬੈਟਨ ਨੇ ਜਿਨਾਹ ਨੂੰ ਆਖਿਆ ਕਿ ਮੁਸਲਮਾਨ ਪੰਜਾਬ ਵਿਚ ਅੱਧ (50 ਪ੍ਰਤੀਸ਼ਤ ਤੋਂ ਥੋੜ੍ਹੇ ਜਿਹੇ ਜ਼ਿਆਦਾ ਹਨ ਅਤੇ ਇਹੀ ਹਾਲ ਮੁਸਲਮਾਨਾਂ ਦਾ ਬੰਗਾਲ ਵਿਚ ਹੈ। ਇਹ

ਕਦੀ ਨਹੀਂ ਹੋ ਸਕਦਾ ਕਿ ਸਾਰਾ ਪੰਜਾਬ ਅਤੇ ਸਾਰਾ ਬੰਗਾਲ ਪਾਕਿਸ
ਵਿਚ ਸ਼ਾਮਲ ਕਰ ਦਈਏ।

ਮਾਊਂਟ ਬੈਟਨ ਨੇ ਆਪਣੇ ਆਉਣ ਸਮੇਂ ਮਿਸਟਰ ਐਟਲੀ ਨੂੰ ਸਾਫ਼
ਦਿੱਤਾ ਕਿ ਮੈਂ (ਮਾਊਂਟ ਬੈਟਨ) ਸ਼ਾਹੀ ਖਾਨਦਾਨ ਦਾ ਹਾਂ ਮੇਰਾ ਫੈਸਲਾ
ਲੇਬਰ ਪਾਰਟੀ ਦੇ ਵਜ਼ੀਰਾਂ ਨੂੰ ਮੰਨਣਾ ਪਏਗਾ। ਮਿਸਟਰ ਐਟਲੀ ਨੇ ਇਹ
ਮਨਜ਼ੂਰ ਕਰ ਲਈ ਸੀ। ਮਾਊਂਟ ਬੈਟਨ ਨੇ ਆਉਂਦੇ ਸਾਰ ਹੀ ਇਹ ਗੱਲ ਸਾਫ਼
'ਤੇ ਸਾਰੇ ਹਿੰਦੁਸਤਾਨ ਦੇ ਲੀਡਰਾਂ ਨੂੰ ਬੁਲਾ ਕੇ ਅਤੇ ਪ੍ਰੈੱਸ ਨੂੰ ਖੁੱਲ੍ਹੇਆਮ
ਦਿੱਤਾ ਅਤੇ ਅਖੀਰ ਤੱਕ ਸਾਰਿਆਂ ਨੂੰ ਕਹਿੰਦਾ ਰਿਹਾ ਹੈ "ਕਿ ਅੰਗਰੇਜ਼
(ਫਰੰਗੀ) ਹਿੰਦੁਸਤਾਨ ਵਿਚ ਜੂਨ 1948 ਤੱਕ ਹੀ ਹੈ, ਹਿੰਦੁਸਤਾਨ ਹਿੰਦੁਸਤਾਨੀਆਂ
ਦਾ ਹੈ ਅਸੀਂ ਜਾ ਰਹੇ ਹਾਂ ਅਤੇ ਇਸ ਵਿਚ ਕੋਈ ਵੀ ਸ਼ੱਕ ਨਹੀਂ। ਹਿੰਦੁਸਤਾਨ
ਦੀਆਂ ਮੁਸ਼ਕਿਲਾਂ ਉਨ੍ਹਾਂ ਖੁਦ ਹੀ ਹੱਲ ਕਰਨੀਆਂ ਹਨ। ਅਸੀਂ (ਫਰੰਗੀ) ਪੂਰੀ
ਕਰਾਂਗੇ ਅਸੀਂ ਤੁਹਾਡੀ ਲੋੜ ਤੋਂ ਬਗੈਰ ਇਕ ਦਿਨ ਵੀ ਨਹੀਂ ਠਹਿਰਾਂਗੇ।
ਸਾਡੀ ਹਿੰਦੁਸਤਾਨ ਛੱਡਣ ਦੀ ਸਕੀਮ ਪੱਕੀ ਹੋ ਚੁੱਕੀ ਹੈ ਤੁਸੀਂ ਆਪਣਾ ਰਾਜ
ਸੰਭਾਲੋ ਜੀ"

ਜਦੋਂ ਮਾਊਂਟ ਬੈਟਨ ਹਿੰਦੁਸਤਾਨ 22 ਮਾਰਚ 1947 ਨੂੰ ਆਇਆ
ਉਸ ਵਕਤ ਹਿੰਦੁਸਤਾਨ ਵਿਚ ਸਿਰਫ਼ 20 ਕੁ ਹਜ਼ਾਰ ਫਰੰਗੀ ਫ਼ੌਜ ਸੀ।
ਸਭ ਅੰਗਰੇਜ਼ ਫੌਜ ਤੋੜੀ ਜਾ ਚੁੱਕੀ ਸੀ ਅਤੇ ਗ੍ਰੇਟ ਬ੍ਰਿਟੇਨ ਨੂੰ ਜਾ ਚੁੱਕੀ
ਅਤੇ ਲੇਬਰ ਗੌਰਮਿੰਟ ਨੂੰ ਇਨ੍ਹਾਂ ਲੱਖਾਂ ਸਿਪਾਹੀਆਂ (ਫ਼ੌਜੀ ਕੈਦੀ) ਨੂੰ
ਕਰਨ ਦੀ ਮੁਸ਼ਕਿਲ ਆ ਰਹੀ ਸੀ। ਇੰਗਲੈਂਡ ਦੇ ਬੜੇ-ਬੜੇ ਤਜਾਰਤੀ
ਬੰਬਾਰੀ ਨਾਲ ਤਬਾਹ ਹੋ ਚੁੱਕੇ ਸਨ। ਲੋਕਾਂ ਨੂੰ ਰਾਸ਼ਨ ਕਾਰਡਾਂ ਤੋਂ ਖਾਣ-ਪੀਣ
ਦੀਆਂ ਵਸਤੂਆਂ ਮਿਲਦੀਆਂ ਸਨ। ਅੰਗਹੀਨ, ਜ਼ਖਮੀ, ਘਰਾਂ ਦੀ ਬਰਬਾਦੀ
ਬੇਰੁਜ਼ਗਾਰੀ, ਘੱਟ ਮਨੁੱਖੀ ਤਾਕਤ ਦਾ ਲੇਬਰ ਪਾਰਟੀ ਮੁਕਾਬਲ ਕਰ ਰਹੀ
ਸ਼ਹਿਰਾਂ ਦੀਆਂ ਸੜਕਾਂ ਤੇ ਜ਼ਿਆਦਾ ਔਰਤਾਂ ਹੀ ਨਜ਼ਰ ਆਉਂਦੀਆਂ
ਮਨੁੱਖੀ ਤਾਕਤ ਬਹੁਤ ਘੱਟ ਚੁੱਕੀ ਸੀ। ਇੰਗਲੈਂਡ ਇਸ ਜੰਗੇ-ਅਜ਼ੀਮ ਨੇ ਥਕਾ
ਚੂਰ-ਚੂਰ ਕਰ ਛੱਡਿਆ ਸੀ। ਇੰਗਲੈਂਡ ਹਿੰਦੁਸਤਾਨ ਨੂੰ ਆਪਣੇ ਗਲੋਂ ਲਾਹੁਣ
ਵਾਸਤੇ ਤਿਆਰ ਹੋ ਬੈਠਾ ਸੀ ਇਸ ਵਿਚ ਅਮਰੀਕਾ ਦਾ ਵੀ ਦਬਾਉ ਸੀ ਕਿ ਹਿੰਦੁਸਤਾਨ
ਨੂੰ ਅਜ਼ਾਦ ਕਰੋ।

ਮਿਸਟਰ ਜਿਨਾਹ ਨੂੰ ਟੋਰੀ ਪਾਰਟੀ ਨੇ ਪਾਕਿਸਤਾਨ ਲੈਣ ਵਾਸਤੇ ਤਿਆਰ ਕੀਤਾ ਸੀ। ਲੇਬਰ ਪਾਰਟੀ ਅਤੇ ਟੋਰੀ ਪਾਰਟੀ ਦੋਵੇਂ ਹੀ ਕਾਂਗਰਸ ਨੂੰ ਮੱਕਾਰ ਆਖਦੀਆਂ ਸਨ ਕਿਉਂ ਜੋ ਕਾਂਗਰਸ ਨੇ ਇਸ ਜੰਗੇ ਅਜ਼ੀਮ ਵਿਚ ਕੋਈ ਮਦਦ ਨਹੀਂ ਕੀਤੀ ਸੀ ਸਗੋਂ ਫ਼ੌਜੀ ਭਰਤੀ ਦੀ ਮੁਖਾਲਫਤ ਕੀਤੀ ਸੀ। (1914-18 ਅਤੇ 1939-45) ਦੁਨੀਆਂ ਦੀਆਂ ਦੋਵੇਂ ਜੰਗਾਂ ਵਿਚ ਸਿੱਖਾਂ ਨੇ ਬੇਮਿਸਾਲ ਬਹਾਦਰੀ ਦਿਖਾਈ। ਸਿੱਖਾਂ ਨੇ ਆਪਣੀ ਆਬਾਦੀ ਦੇ ਤਨਾਸਬ ਤੋਂ ਕਿਤੇ ਵੱਧ ਫ਼ੌਜੀ ਭਰਤੀ ਵਿਚ ਹਿੱਸਾ ਪਾਇਆ ਅਤੇ ਏਸ਼ੀਆ, ਯੂਰਪ, ਅਫਰੀਕਾ, ਮਿਡਲ ਈਸਟ ਵਿਚ ਆਪਣੀ ਬਹਾਦਰੀ ਦਾ ਸਿੱਕਾ ਅੰਗਰੇਜ਼ ਕਮਾਂਡਰਾਂ ਦੇ ਮਨਾਂ ਤੇ ਜਮਾਇਆ ਅਤੇ ਖੁਦ (ਸਿੱਖ) ਬੜੇ-ਬੜੇ ਫੌਜੀ ਅਫਸਰ ਦੂਸਰੀ ਜੰਗ ਵਿਚ ਬਣੇ ਅਤੇ ਆਪਣੀ ਬਹਾਦਰੀ ਦੀ ਦਾਦ ਲਈ। ਪੂਰੇ ਪੰਜਾਬ (ਜਿਸ ਵਿਚ ਪਾਕਿਸਤਾਨੀ ਪੰਜਾਬ, ਹਰਿਆਣਾ, ਹਿਮਾਚਲ ਪ੍ਰਦੇਸ਼, ਮੌਜੂਦਾ ਪੰਜਾਬੀ ਸੂਬਾ) ਦੀ 40 ਫੀਸਦੀ ਜ਼ਮੀਨ ਦੇ ਮਾਲਕ ਸਿੱਖ ਸਨ। ਸਿੱਖਾਂ ਦੇ ਪੈਸੇ ਨਾਲ ਪੰਜਾਬ ਦੀਆਂ ਨਹਿਰਾਂ, ਅਤੇ ਹੈੱਡ ਵਰਕਸ ਬਣੇ। ਬਾਰ ਦਾ ਬੰਜਰ ਇਲਾਕਾ ਸਿੱਖਾਂ ਨੇ ਆਬਾਦ ਕੀਤਾ। ਮਿੰਟਗੁਮਰੀ ਜ਼ਿਲ੍ਹੇ ਵਿਚ 2 1/2 ਲੱਖ ਮੁਸਲਮਾਨ ਅਤੇ 10 ਲੱਖ ਸਿੱਖ ਸਨ। ਮੁਲਤਾਨ ਤੱਕ ਸਿੱਖਾਂ ਦੇ ਮੁਰਬੇ ਸਨ। ਪਾਕਿਸਤਾਨੀ ਪੰਜਾਬ ਵਿਚ ਸਿੱਖਾਂ ਦੇ ਬੜੀ ਗਿਣਤੀ ਵਿਚ ਇਤਿਹਾਸਕ ਗੁਰਦੁਆਰੇ ਹਨ। ਕਰੋੜਾਂ ਪਾਊਂਡਾਂ ਦੀ ਜਾਇਦਾਦ ਪਾਕਿਸਤਾਨੀ ਪੰਜਾਬ ਵਿਚ ਸੀ। ਤਾਲੀਮੀ ਲਿਹਾਜ਼ ਨਾਲ ਦੱਖਣੀ ਹਿੰਦੁਸਤਾਨ ਵਿਚ ਇਸਾਈ ਅੱਵਲ ਨੰਬਰ 'ਤੇ ਅਤੇ ਸਿੱਖ ਦੂਸਰੇ ਨੰਬਰ ਤੇ ਤਾਲੀਮ ਵਿਚ ਸਨ। ਇਹ ਸਭ ਕੁਝ 1947 ਵਿਚ ਸੀ। ਤਾਲੀਮੀ ਤਰੱਕੀ ਵਿਚ ਚੀਫ ਖਾਲਸਾ ਦੀਵਾਨ ਦਾ ਕਾਫੀ ਹਿੱਸਾ ਸੀ।

ਗੁਰਦੁਆਰਿਆਂ ਦੇ ਪੂਜਾ ਦੇ ਧਾਨ ਦਾ ਪੈਸਾ ਖਾਣਾ ਅਤੇ ਗੁਰਦੁਆਰਿਆਂ ਦੇ ਪੂਜਾ ਦੇ ਧਾਨ ਦਾ ਪੈਸਾ ਅਲੈਕਸ਼ਨਾਂ ਵਿਚ ਕੁਰਸੀਆਂ ਵਾਸਤੇ ਖਰਚ ਕਰਨਾ ਅਕਾਲੀ ਦਲ ਦੇ ਚੌਧਰੀਆਂ ਦਾ ਕੰਮ ਸੀ, ਮੈਨੂੰ ਜਥੇਦਾਰ ਊਧਮ ਸਿੰਘ ਨਾਗੋਕੇ ਨੇ ਕਿਹਾ ਕਿ ਸਾਡੇ ਗੋਡਿਆਂ ਵਿਚ ਪੂਜਾ ਦਾ ਧਾਨ ਉਤਰ ਆਇਆ ਹੈ। ਅਸੀਂ ਕੁਝ ਨਹੀਂ ਕਰ ਸਕਦੇ। ਸਿੱਖ ਕੌਮ ਦੀ ਜ਼ਿੰਦਗੀ ਮੌਤ ਦਾ ਸਵਾਲ ਹੈ ਆਪਾਂ ਸਾਰੇ ਰਲਕੇ ਹੀ ਬੱਚ ਸਕਦੇ ਹਾਂ। ਇਹ ਮਾਰਚ 1947 ਦੇ ਸ਼ਬਦ ਹਨ। ਜਦ ਕਿ ਹਰੀਪੁਰ ਹਜ਼ਾਰਾ ਅਤੇ ਰਾਵਲਪਿੰਡੀ ਦਾ ਸਾਕਾ ਹੋ ਚੁੱਕਾ ਸੀ ਅੰਤੇ ਜਥੇਦਾਰ ਮੈਨੂੰ ਲੁਧਿਆਣੇ ਮਿਲੇ ਸਨ।

ਰਾਵਲਪਿੰਡੀ ਦੇ ਸਾਕੇ ਦਾ ਮਾਸਟਰ ਤਾਰਾ ਸਿੰਘ ਤੇ ਐਨਾਂ ਜ਼ਿਆਦਾ ਅਸਰ ਹੋਇਆ ਕਿ ਮਾਸਟਰ ਜੀ ਦੇ ਡਾਕਟਰ ਦਾ ਬਿਆਨ ਪਰਭਾਤ ਅਖਬਾਰ ਵਿਚ ਆ ਗਿਆ "ਮਾਸਟਰ ਜੀ ਨੂੰ ਕੋਈ ਗੜਬੜ ਦੀ ਖ਼ਬਰ ਨਾ ਦੱਸੀ ਜਾਵੇ ਕਿਉਂਕਿ ਉਨ੍ਹਾਂ ਨੂੰ ਗਸ਼ੀਆਂ ਪੈ ਰਹੀਆਂ ਹਨ"। (ਸਾਕੇ ਦੇ ਦੌਰਾਨ ਮਾਸਟਰ ਤਾਰਾ ਸਿੰਘ ਦੀ ਹਾਲਤ) ਮਾਸਟਰ ਜੀ ਨੂੰ ਗੋਡਿਆਂ ਦੇ ਦਰਦ ਦੀ ਤਕਲੀਫ ਸੀ ਇਸ ਕਰਕੇ ਉਹ ਸਟੇਜ ਤੇ ਖੜ੍ਹੇ ਹੋ ਕੇ ਭਾਸ਼ਨ ਨਹੀਂ ਦੇ ਸਕਦੇ ਹਨ। ਇਸ ਵਾਸਤੇ ਬੈਠ ਕਰਕੇ ਹੀ ਕੰਮ ਸਾਰਦੇ ਸਨ।.ਇਸ ਸਾਕੇ ਤੋਂ ਪਿੱਛੋਂ ਮਾਸਟਰ ਜੀ ਨੇ ਕਲਕੱਤੇ ਜਾ ਕੇ ਗੁਰਦੁਆਰੇ ਵਿਚ ਸਟੇਜ 'ਤੇ ਬੈਠ ਕਰਕੇ ਭਾਸ਼ਨ ਦਿੱਤਾ ਅਤੇ ਰਾਵਲ ਪਿੰਡੀ ਦੇ ਸਾਕੇ ਦਾ ਹਾਲ ਕਹਿਣਾ ਸ਼ੁਰੂ ਕੀਤਾ। ਮਾਸਟਰ ਜੀ ਨੇ ਰੋਂਦੇ ਹੋਏ ਆਖਿਆ, "ਜ਼ਾਲਮਾਂ ਨੇ ਸਿੱਖਾਂ ਦੇ ਨੰਨੇ - ਨੰਨੇ ਬੱਚੇ ਤੇਲ ਦੇ ਉਬਲਦੇ ਹੋਏ ਕੜਾਹਿਆਂ ਵਿਚ ਤਲ ਦਿੱਤੇ "ਸੰਗਤ ਵਿਚ ਨਿਹੰਗ ਫਕੀਰ ਸਿੰਘ (ਜੋ ਬੁਢੇ ਦਲ ਵੱਲੋਂ ਸ਼੍ਰੋਮਣੀ ਕਮੇਟੀ ਦਾ ਮੈਂਬਰ ਸੀ) ਉਠ ਕੇ ਗੜਕਿਆ "ਮਾਸਟਰ ਜੀ ਰੋਂਦੇ ਕਿਉਂ ਹੋ ਸ਼ੇਰ ਵਾਂਗ ਗਰਜ ਮਾਰੋ ਅਸੀਂ 20 ਦੇ 21 ਵਿਸਵੇ ਪਾਵਾਂਗੇ" ਇਹ ਸ਼ਬਦ ਮੈਨੂੰ ਨਿਹੰਗ ਫਕੀਰ ਸਿੰਘ ਜੀ ਨੇ ਆਪ ਦੱਸੇ ਹਨ।

ਮੈਂ ਮਾਰਚ 1947 ਵਿਚ ਸ਼ਹੀਦੀ ਦਲ ਵਿਚ ਸ਼ਾਮਲ ਹੋ ਗਿਆ। ਜਥੇਦਾਰ ਊਧਮ ਸਿੰਘ ਨਾਗੋਕੇ ਸ਼ਹੀਦੀ ਦਲ ਦਾ ਅਕਾਲ ਤਖਤ ਦੀ ਹਜ਼ੂਰੀ ਵਿਚ ਪੰਜਾਬ ਦਾ ਜਥੇਦਾਰ ਥਾਪਿਆ ਗਿਆ। ਜ਼ਿਲ੍ਹਿਆ ਅਤੇ ਤਹਿਸੀਲਾਂ ਦੇ ਜਥੇਦਾਰ ਵੀ ਥਾਪੇ ਗਏ। ਇਹ ਰਾਵਲ ਪਿੰਡੀ ਦੇ ਸਾਕੇ ਦੇ ਵਕਤ ਦੀ ਗੱਲ ਹੈ। ਸਾਰੇ ਜਥੇਦਾਰਾਂ ਨੇ ਪ੍ਰਣ ਕੀਤਾ ਕਿ ਅਸੀਂ ਆਪਣੇ ਘਰ ਨਹੀਂ ਵੜਨਾ ਜਿੰਨਾ ਚਿਰ ਪੰਥ ਹੁਕਮ ਨਾ ਦੇਵੇ। ਪੰਥ ਵਾਸਤੇ ਸੇਵਾ ਹੀ ਕਰਨੀ ਹੈ। ਜ਼ਿਲ੍ਹੇ ਲੁਧਿਆਣੇ ਦੇ ਮੁਖੀ ਜਥੇਦਾਰ ਭਾਈ ਸਾਹਿਬ ਭਾਈ ਰਨਧੀਰ ਸਿੰਘ ਜੀ ਨਾਰੰਗਵਾਲ, ਤਹਿਸੀਲ ਸਮਰਾਲਾ ਬਾਬਾ ਬਚਿੱਤਰ ਸਿੰਘ, ਤਹਿਸੀਲ ਜਗਰਾਉਂ ਸ. ਮਹਿੰਦਰ ਸਿੰਘ ਸਿੱਧਵਾਂ ਅਤੇ ਤਹਿਸੀਲ ਲੁਧਿਆਣਾ ਦੇ ਡਾਕਟਰ ਮਹਾਤਮਾ ਸਿੰਘ ਥਾਪੇ ਗਏ। ਗਿਆਨੀ ਹਰਭਗਤ ਸਿੰਘ ਜਨਰਲ ਸੈਕਟਰੀ ਅਤੇ ਆਫ਼ਸ ਸੈਕਟਰੀ ਅਜਾਇਬ ਸਿੰਘ ਬੁਟਾਹਰੀ ਸ਼ਾਹੀ ਕੈਦੀ।

ਇਹ 14 ਜਾਂ 15 ਜੂਨ 1947 ਦੀ ਗੱਲ ਹੈ। ਮਾਸਟਰ ਤਾਰਾ ਸਿੰਘ ਜੀ ਦਿੱਲੀ ਜਾਂਦੇ ਆਉਂਦੇ ਸ਼ਹੀਦੀ ਦਲ ਦੇ ਦਫ਼ਤਰ ਵਿਚ ਗੱਲਬਾਤ ਕਰਕੇ ਜਾਂਦੇ ਸਨ, ਕਈ ਦਫਾ ਮੈਂ ਵੀ ਹਾਜ਼ਰੀ ਭਰਦਾ ਸੀ। ਇਹ ਦਫ਼ਤਰ ਜਗਰਾਵਾਂ ਵਾਲੇ ਉੱਚੇ

ਪੁੱਲ ਦੇ ਸਾਹਮਣੇ ਜੀ. ਟੀ. ਰੋਡ 'ਤੇ ਇਕ ਚੁਬਾਰੇ ਵਿਚ ਸੀ। ਮਾਸਟਰ ਜੀ ਦੀ ਕਾਰ ਕਾਲੇ ਰਾਂਗ ਦੀ ਸੀ। ਮਾਸਟਰ ਜੀ ਕਾਰ ਵਿਚ ਆਏ। ਬਾਹਰ ਸੜਕ 'ਤੇ ਮੈਂ ਅੰਦਰ ਲਿਜਾਉਣ ਵਾਸਤੇ ਆਇਆ। ਮਾਸਟਰ ਜੀ ਦੇ ਨਾਲ ਇਕ ਉੱਚੇ ਕੱਦ ਕਾਠ ਵਾਲਾ ਨਿਹੰਗ ਸਿੰਘ ਜੀ ਖੜਵੇ ਸੁਭਾ ਨਾਲ ਬੋਲੇ, "ਸਰਦਾਰ ਜੀ ਤੁਹਾਡਾ ਦਿਮਾਗ਼ ਠੀਕ ਹੈ?" ਮੈਂ ਆਖਿਆ "ਏਹੋ ਜੇਹੀ ਤਾਂ ਕੋਈ ਗੱਲ ਨਹੀਂ ਪਰ ਇਹ ਖ਼ਬਰ ਕਾਫ਼ੀ ਉੱਡ ਚੁੱਕੀ ਹੈ।" ਨਿਹੰਗ ਸਿੰਘ ਜੀ ਬੋਲੇ, "ਝੰਡਾ ਲਾਹੌਰ ਅਸੈਂਬਲੀ ਹਾਲ ਉਤੇ ਸੀ, ਕੀ ਮਾਸਟਰ ਜੀ ਛੱਤ ਤੇ ਚੜ੍ਹ ਕੇ ਟਾਈਲਾਂ ਤੇ ਉਪਰ ਦੀਜਾ ਕੇ ਵੱਢ ਕੇ ਆ ਗਏ? ਸਰਦਾਰ ਜੀ ਹੋਸ਼ ਦੀ ਗਲ ਕਰੋ। ਕੋਈ ਝੰਡਾ ਨਹੀਂ ਵੱਢਿਆ, ਇਹ ਖਬਰ ਸਿੱਖਾਂ ਦਾ ਮੋਰਾਲ ਉੱਚਾ ਕਰਨ ਵਾਸਤੇ ਘੜੀ ਗਈ ਹੈ।"

ਮਾਸਟਰ ਜੀ ਗੋਡਿਆ ਦੇ ਦਰਦ ਹੋਣ ਕਰਕੇ ਖੜੇ ਹੋ ਕੇ ਤਕਰੀਰ ਨਹੀਂ ਕਰ ਸਕਦੇ ਸਨ ਹਮੇਸ਼ਾ ਬੈਠ ਕੇ ਹੀ ਭਾਸ਼ਨ ਦਿਆ ਕਰਦੇ ਸਨ। ਮਾਸਟਰ ਜੀ ਨੇ ਖ਼ੁਦ ਵੀ ਸੰਤ ਸਿਪਾਹੀ ਵਿਚ ਬਿਆਨ ਦਿੱਤਾ ਹੈ ਕਿ ਮੈਂ ਕੋਈ ਝੰਡਾ ਨਹੀਂ ਵੱਢਿਆ।

### ਸਵਰਨ ਸਿੰਘ ਨੂੰ ਚਿੱਠੀ

ਅਕਾਲੀ ਦਲ ਦੇ ਇਸ ਅਕਾਲੀ ਰਤਨ ਮਾਸਟਰ ਤਾਰਾ ਸਿੰਘ ਨੇ ਆਪਣਾ ਇਕ ਜ਼ਾਤੀ ਖੱਤ ਸ. ਸਵਰਨ ਸਿੰਘ (Former Development Minister of Punjab) ਨੂੰ ਦਿੱਤਾ ਕਿ ਉਹ E. Jenkins (ਗਵਰਨਰ ਪੰਜਾਬ) ਨੂੰ ਹੱਥੀਂ ਫੜਾਏ। ਇਸ ਵਿਚ ਲਿਖਿਆ ਸੀ ਕਿ ਪੰਜਾਬ ਪੁਲਿਸ ਦੇ ਮੁਸਲਮਾਨ ਅਫਸਰਾਂ ਨੇ ਮੈਨੂੰ (ਮ. ਤਾਰਾ ਸਿੰਘ) ਕਤਲ ਕਰਨ ਦੀ ਸਾਜ਼ਿਸ਼ ਬਣਾਈ ਹੈ ਮੇਰੀ ਜਾਨ ਬਚਾਉ। ਗਵਰਨਰ ਪੰਜਾਬ ਨੇ ਇਹ ਖਤ ਸਵਰਨ ਸਿੰਘ ਨੂੰ ਮੋੜ ਦਿੱਤਾ ਅਤੇ ਕਹਿ ਦਿੱਤਾ ਕਿ ਇਹ ਬੇਹੂਦਾ ਹੈ (Rubbish nonsense) ਆਖਿਆ ਅਤੇ ਸਵਰਨ ਸਿੰਘ ਨੂੰ ਆਖਿਆ ਕਿ ਮਾਸਟਰ ਜੀ ਨੂੰ ਕਹਿ ਦੇਵੀਂ ਕਿ Jenkins ਨੇ ਇਹ ਖਤ ਦੇਖਿਆ ਹੀ ਨਹੀਂ (ਇਹ ਰਿਪੋਰਟ Jenkins ਨੇ ਲਾਰਡ ਮਾਊਂਟ ਬੈਟਨ ਨੂੰ ਭੇਜੀ। ਦੇਖੋ (V.XIP. 25) 31 May 1947

ਕਾਂਗਰਸ ਅਤੇ ਮੁਸਲਿਮ ਲੀਗ ਦੇ ਲੀਡਰਾਂ ਨੂੰ ਤਾਂ ਹਿੰਦੂਸਤਾਨ ਹੜੱਪ

ਕਰਨ ਦੀ ਪਈ ਹੋਈ ਸੀ ਪਰ ਮਾਸਟਰ ਤਾਰਾ ਸਿੰਘ ਨੂੰ ਆਪਣੀ ਨਿੱਜੀ ਜਾਨ ਬੰਚਾਉਣ ਦੀ ਫਿਕਰ ਲੱਗੀ ਹੋਈ ਸੀ ਅਤੇ ਖਤ ਵੀ ਹੱਥੀ ਦਿੱਤਾ ਕਿ ਡਾਕ ਵਿਚ ਗੁੰਮ ਨਾ ਹੋ ਜਾਵੇ ਹੱਥੀਂ ਫੜਾਇਆ ਜਾਏ ਕਿ ਮੇਰੀ ਜਾਨ ਬਚਾਊ ਕਿਉਂਕਿ ਮੈਂ (ਮਾਸਟਰ ਤਾਰਾ ਸਿੰਘ) ਖ਼ਤਰੇ ਵਿਚ ਹਾਂ 'ਇਹ ਤਾਂ ਜੁਮਲਾ ਮੌਤ ਰਜ਼ਾ ਸੀ'।

ਨਿਹੰਗ ਸਿੰਘ ਨੇ ਕੋਈ ਝੰਡਾ ਨਾ ਵੱਡਣ ਦੀ ਵਾਰਤਾ ਮਾਸਟਰ ਜੀ ਦੀ ਹਾਜ਼ਰੀ ਵਿਚ ਮੈਨੂੰ ਸੁਣਾਈ। ਇਸਦੇ ਬਾਅਦ ਅਸੀਂ ਤਿੰਨੇ ਹੀ ਸ਼ਹੀਦੀ ਦਲ ਦੇ ਦਫਤਰ ਵਿਚ ਚੁਬਾਰੇ ਚੜ੍ਹੇ। ਸ਼ਹੀਦੀ ਦਲ ਦੇ ਹੋਰ ਸੱਜਣ ਵੀ ਆ ਬੈਠੇ। ਮਾਸਟਰ ਜੀ ਨੇ ਭਾਸ਼ਨ ਸ਼ੁਰੂ ਕੀਤਾ, 'ਮੈਨੂੰ ਗੈਰ ਜੱਟ ਆਖਦੇ ਹਨ ਕਿ ਸਾਡਾ ਹਿੱਸਾ ਹਿੰਦੁਸਤਾਨ ਵਿਚ ਦਿਉ ਮੈਂ ਉਨ੍ਹਾਂ ਨੂੰ ਆਖ ਦਿੱਤਾ ਹੈ ਕਿ ਤੁਹਾਡਾ ਹਿੱਸਾ ਪਾਕਿਸਤਾਨ ਵਿਚ (ਕੌਨਸਿਚੂਇੰਟ ਅਸੈਂਬਲੀ ਪਾਕਿਸ਼ਤਾਨ ਕਰਾਚੀ) ਵਿਚ ਦਿੱਤਾ ਜਾ ਚੁੱਕਾ ਹੈ ਪਾਕਿਸਤਾਨ ਵਿਚ ਸ. ਉਜਲ ਸਿੰਘ (ਗੈਰ ਜੱਟਾਂ ਦੀ ਤਰਫੋਂ) ਅਤੇ ਗਿਆਨੀ ਕਰਤਾਰ ਸਿੰਘ ਭੇਜ ਦਿੱਤੇ ਗਏ ਹਨ ਅਤੇ ਹਿੰਦੁਸਤਾਨ ਕੌਨਸਿਚੂਇੰਟ ਅਸੈਂਬਰੀ ਵਿਚ ਦੋਵੇਂ ਜੱਟ ਜਾਣਗੇ ਜੋ ਬਲਦੇਵ ਸਿੰਘ ਅਤੇ ਸ. ਸੰਤ ਸਿੰਘ ਹਨ।" ਇਹ ਉਹ ਸਮਾਂ ਹੈ ਜਦ ਮਾਸਟਰ ਤਾਰਾ ਸਿੰਘ ਸਿੱਖਾਂ ਦੀ (ਪੰਥ ਦੀ ਆਜ਼ਾਦ ਹਸਤੀ) ਆਜ਼ਾਦੀ ਦਾ ਫ਼ਾਤਹ 2 ਜੂਨ 1947 ਨੂੰ ਪੜ੍ਹ ਚੁੱਕੇ ਸਨ। ਜਿਸ ਦੀ ਕਹਾਣੀ ਈ. ਐਨ. ਸਟੀਫਨ ਨੇ ਆਪਣੀ ਕਿਤਾਬ (Birth of Nation) ਦੀ ਪਹਿਲੀ ਐਡੀਸ਼ਨ ਜਾਂ 1962 ਜਾਂ 1963 ਵਿਚ ਛਪੀ ਪਰ ਇਸ ਤੋਂ ਪਿਛਲੀਆਂ ਅਡੀਸ਼ਨਾਂ ਵਿਚ ਇਹ ਕਹਾਣੀ ਗਾਇਬ ਹੈ।

**ਕਹਾਣੀ :**

2 ਜੂਨ 1947 ਵਾਲੇ ਦਿਨ ਦੁਪਹਿਰ ਦੇ ਵਕਤ ਲਾਰਡ ਮਾਊਂਟ ਬੈਟਨ ਨੇ ਅਕਾਲੀ ਦਲ, ਕਾਂਗਰਸ ਅਤੇ ਮੁਸਲਿਮ ਲੀਗ ਦੇ ਲੀਡਰ ਆਪਣੇ ਰੂਮ ਵਿਚ ਸੱਦ ਲਏ। ਅਤੇ ਬ੍ਰਿਟਿਸ਼ ਗੌਰਮਿੰਟ ਦੀ ਤਰਫ ਤੋਂ ਜਾਰੀ ਹੋਈਆਂ ਤਜਵੀਜਾਂ ਤਿੰਨਾਂ ਪਾਰਟੀਆਂ ਦੇ ਲੀਡਰਾਂ ਨੂੰ ਲਿਖਤੀ ਰੂਪ ਵਿਚ ਦੇ ਦਿੱਤੀਆਂ ਅਤੇ ਆਖ ਦਿੱਤਾ ਕਿ ਤੁਸੀਂ ਮੈਨੂੰ ਕੱਲ 3 ਜੂਨ 12 ਵਜੇ ਦੁਪਹਿਰ ਤੱਕ ਆਪਣੀਆਂ ਹਾਈ ਕਮਾਂਡਾਂ (ਕਾਂਗਰਸ ਅਤੇ ਮੁਸਲਿਮ ਲੀਗ ਦੀਆਂ ਹਾਈ ਕਮਾਂਡਾਂ ਆਪਣੀ ਪੂਰੀ ਤਾਕਤ ਲੈ ਕਰਕੇ ਦਿੱਲੀ ਆ ਬਰਾਜੀਆਂ ਸਨ ਕਿਉਂਕਿ ਹਿੰਦੋਸਤਾਨ ਦੀ ਕਿਸਮਤ ਦਾ ਆਖਰੀ ਫੈਸਲਾ 24 ਘੰਟੇ ਦੇ ਅੰਦਰ ਹੋ ਜਾਣਾ ਹੈ) ਤੋਂ ਪਾਸ ਕਰਾ ਕੇ ਮੈਨੂੰ (ਮਾਊਂਟ-ਬੈਟਨ)

ਨੂੰ ਦੱਸ ਦੇਵੋ ਜੇ ਕਰ ਤਿੰਨੇ ਪਾਰਟੀਆਂ ਦੀ ਸਹਿਮਤੀ ਹੋ ਗਈ ਤਾਂ ਹਿੰਦੋਸਤਾਨ ਨੂੰ ਆਜ਼ਾਦੀ 72 ਦਿਨ ਬਾਅਦ 15 ਅਗਸਤ 1947 ਨੂੰ ਮਿਲ ਜਾਏਗੀ। ਬ੍ਰਿਟਿਸ਼ ਰਾਜ ਨਹੀਂ ਰਹੇਗਾ ਅਸੀਂ ਡੋਮੀਨੀਫੇਨ ਸਟੇਟਸ ਅਤੇ ਫੇਰ ਕੌਮੀ ਅਸੈਂਮਬਲੀਆਂ ਬਣਨ ਸਾਰ ਵਿਦਾ ਹੋ ਜਾਵਾਂਗੇ। ਪਰ ਇਨ੍ਹਾਂ ਦੇ ਵਿਧਾਨ ਬਣ ਜਾਣਗੇ। ਪੰਜਾਬ ਅਤੇ ਬੰਗਾਲ ਦੀ ਵੰਡ ਹੋਣੀ ਹੈ ਵਗੈਰਾ ਵਗੈਰਾ ਸਾਥੋਂ ਬਾਅਦ ਤਿੰਨੇ ਪਾਰਟੀਆਂ ਆਜ਼ਾਦ ਹਿੰਦੋਸਤਾਨ ਦੀਆਂ ਮਾਲਕ ਹੋਣਗੀਆਂ।

ਮੁਸਲਿਮ ਲੀਗ ਅਤੇ ਕਾਂਗਰਸ ਦੇ ਲੀਡਰਾਂ ਨੇ ਦਿੱਲੀ ਆ ਕੇ ਆਪਣੀਆਂ ਹਾਈ ਕਮਾਂਡਾਂ ਨੂੰ ਜਾਂਦੇ ਹੀ ਸੋਚ ਵਿਚਾਰ ਬੜੀ ਸੰਜੀਦਗੀ ਨਾਲ ਸ਼ੁਰੂ ਕਰ ਦਿੱਤੇ ਕਿਉਂਕਿ ਹਿੰਦੋਸਤਾਨ ਦੀਆਂ ਸਾਰੀਆਂ ਕੌਮਾਂ ਦਾ ਫੈਸਲਾ 24 ਘੰਟੇ ਵਿਚ ਹੋਣਾ ਸੀ। ਲੇਕਿਨ ਮਾਸਟਰ ਤਾਰਾ ਸਿੰਘ ਹੋਰਾਂ ਨੇ ਮਾਊਂਟ ਬੈਟਨ ਦੀਆਂ ਤਜਵੀਜਾਂ ਆਪਣੀ ਜੇਬ ਵਿਚ ਪਾ ਕੇ ਜਵਾਹਰ ਲਾਲ ਨਹਿਰੂ ਨੂੰ ਅਰਜ਼ ਕੀਤੀ ਕਿ ਕਾਂਗਰਸ ਹਾਈ ਕਮਾਂਡ ਸਿੱਖਾਂ ਵਾਸਤੇ ਇਹ ਰੈਜ਼ੂਲੇਸ਼ਨ ਪਾਸ ਕਰ ਦੇਵੇ ਕਿ ਪੰਜਾਬ ਦੀ ਵੰਡ ਮੁਸਲਿਮ ਅਤੇ ਗ਼ੈਰ ਮੁਸਲਿਮ ਦੇ ਆਧਾਰ 'ਤੇ ਹੋ ਜਾਵੇ। ਨਹਿਰੂ ਤਾਂ ਇਹ ਗੱਲ ਚਾਹੁੰਦਾ ਹੀ ਸੀ। ਕਾਂਗਰਸ ਹਾਈ ਕਮਾਂਡ ਨੇ ਉਸੇ ਤਰ੍ਹਾਂ ਕਰ ਦਿੱਤਾ। ਨਾਲ ਹੀ ਮਾਸਟਰ ਤਾਰਾ ਸਿੰਘ ਨੇ ਇਹ ਵੀ ਕਹਿ ਦਿੱਤਾ ਕਿ ਜਦ ਤੁਸੀਂ ਕੱਲ੍ਹ 3 ਜੂਨ 1947 ਨੂੰ ਕਾਂਗਰਸ ਦਾ ਫੈਸਲਾ (ਹਾਂ) ਵਿਚ ਕਹਿਣਾ ਹੈ, ਉਸ ਦੇ ਸਾਥ ਸਾਡੀ (ਸਿੱਖਾਂ ਦੀ ਤਰਫ਼ ਤੋਂ) ਤਰਫੋਂ ਵੀ 'ਹਾਂ' ਦੀ ਮਨਜ਼ੂਰੀ ਮਾਊਂਟ ਬੈਟਨ ਨੂੰ ਕਹਿ ਦੇਣੀ। ਨਹਿਰੂ ਨੇ ਝੱਟ ਮੰਨ ਲਿਆ। 3 ਜੂਨ ਵਾਲੇ ਦਿਨ ਨਹਿਰੂ ਨੇ ਮਾਊਂਟ ਬੈਟਨ ਨੂੰ ਕਾਂਗਰਸ ਵੱਲੋਂ 'ਹਾਂ' ਦੀ ਮਨਜ਼ੂਰੀ ਦੇ ਦਿੱਤੀ ਅਤੇ ਸਿੱਖਾਂ ਦੀ ਤਰਫ਼ ਤੋਂ ਵੀ (ਹਾਂ) ਦੀ ਮਨਜ਼ੂਰੀ ਆਖ ਦਿੱਤੀ ਅਤੇ ਆਖਿਆ ਕਿ ਸਿੱਖਾਂ ਦੇ ਲੀਡਰ ਮਾਸਟਰ ਤਾਰਾ ਸਿੰਘ ਨੇ ਮੈਨੂੰ ਇਹੀ ਫ਼ੈਸਲਾ ਤੁਹਾਡੇ ਲਈ (ਮਾਊਂਟ ਬੈਟਨ ਲਈ) ਦੇ ਦਿੱਤਾ ਹੈ।

ਮਾਊਂਟ ਬੈਟਨ ਨੇ ਨਹਿਰੂ ਨੂੰ ਆਖਿਆ, "You are not the spokesman of the Sikhs. I must see them myself. You go."

1. ਮਾਊਂਟ ਬੈਟਨ ਦਾ ਮੱਥਾ ਠਣਕਿਆ ਕਿ ਸਿੱਖ ਹੁਣ ਜ਼ੀਰੋ ਬਣਦੇ ਸੀ, ਉਸ ਨੇ ਸਿੱਖ ਲੀਡਰ ਬੁਲਾ ਲਏ ਅਤੇ ਹੁਕਮ ਦਿੱਤਾ ਲਿਆਓ ਪੰਜਾਬ ਦਾ ਨਕਸ਼ਾ। ਪੰਜਾਬ ਦਾ ਨਕਸ਼ਾ ਮੇਜ਼ 'ਤੇ ਬਿਛਾ ਲਿਆ ਅਤੇ ਸਿੱਖ ਲੀਡਰਾਂ ਨੂੰ ਆਖਿਆ ਤੇ ਵਾਗਾਹ ਬਾਰਡਰ ਤੇ ਲਕੀਰ ਖਿੱਚ ਦਿੱਤੀ ਅਤੇ ਆਖਿਆ ਕਿ ਇਹ ਪੰਜਾਬ ਦੀ ਵੰਡ ਦੀ ਲਕੀਰ ਹੈ ਜੇਕਰ ਤੁਸੀਂ ਇਸ ਨੂੰ

ਹੋ ਤਾਂ ਤੁਸੀਂ ਸਿੱਖ 50 ਪ੍ਰਤੀਸ਼ਤ ਪਾਕਿਸਤਾਨ ਅੰਦਰ ਅਤੇ 50 ਪ੍ਰਤੀਸ਼ਤ ਹਿੰਦੋਸਤਾਨ ਵਿਚ ਆ ਜਾਂਦੇ ਹੋ। ਤੁਹਾਡੀ ਅੱਧੀ ਕੌਮ ਪਾਕਿਸਤਾਨ ਵਿਚ ਅਤੇ ਅੱਧੀ ਕੌਮ ਹਿੰਦੋਸਤਾਨ ਵਿਚ ਰਹਿ ਜਾਂਦੀ ਹੈ। ਤੁਸੀਂ ਇਸ ਨੂੰ ਮੰਨਦੇ ਹੋ? ਸਿੱਖ ਲੀਡਰ ਜਿਹੜੇ ਕਿ ਗਿਣਤੀ ਵਿਚ ਤਿੰਨ ਸਨ (ਜੋ ਮੈਨੂੰ ਜੌਹਨਸਨ-ਕੈਮਬੈਲ ਨੇ ਦੱਸਿਆ) ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ ਅਤੇ ਗਿਆਨੀ ਕਰਤਾਰ ਸਿੰਘ) ਸਿੱਖ ਲੀਡਰਾਂ ਨੇ ਜਵਾਬ ਦਿੱਤਾ, "ਸਾਨੂੰ ਇਹ ਵੰਡ ਮਨਜ਼ੂਰ ਹੈ" ਮਾਊਂਟ-ਬੈਟਨ ਨੇ ਕਈ ਵਾਰ ਪੁੱਛਿਆ ਪਰ ਤਾਰਾ ਸਿੰਘ 'ਹਾਂ' ਹੀ ਕਰਦਾ ਗਿਆ। ਇਹ ਜਵਾਬ ਸੁਣ ਕੇ ਮਾਊਂਟ-ਬੈਟਨ ਦੇ ਪੈਰਾਂ ਥੱਲਿਓਂ ਜ਼ਮੀਨ ਨਿਕਲ ਗਈ (I was astounded to hear this) (Birth of Nation, p 207-208-209) ਹਾਰ ਕੇ Mounty ਆਖਣ ਲੱਗਾ ਚੰਗਾ ਜਿਵੇਂ ਤੁਸੀਂ ਆਖਦੇ ਹੋ ਏਵੇਂ ਹੀ ਹੋ ਜਾਏਗਾ।

ਸਿੱਖ ਲੀਡਰਾਂ ਨੇ ਆਪਣੀ veto power ਨੂੰ zero ਬਣਾ ਦਿੱਤਾ ਸਿੱਖ ਕੌਮ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਪਾਕਿਸਤਾਨੀਆਂ ਅਤੇ ਕਾਂਗਰਸੀਆਂ ਦੇ ਹਵਾਲੇ ਕਰ ਦਿੱਤਾ ਅਤੇ ਉਹ ਪਾਕਿਸਤਾਨ ਅਤੇ ਹਿੰਦੁਸਤਾਨ ਦੀ ਰੀਯਤ ਬਣ ਗਏ।

ਮਾਸਟਰ ਤਾਰਾ ਸਿੰਘ ਆਪਣੀ ਪੋਜੀਸ਼ਨ ਬਚਾਉਣ ਵਿਚ ਬਹੁਤ ਦੂਰ ਅੰਦੇਸ਼ ਸਨ। ਨਹਿਰੂ ਨੇ ਕਾਂਗਰਸ ਹਾਈ ਕਮਾਨ ਦਾ ਫੈਸਲਾ (ਜੋ 3 ਜੂਨ 1947) 'ਹਾਂ' ਦੀ ਸ਼ਕਲ ਵਿਚ ਮਾਊਂਟ ਬੈਟਨ ਨੂੰ ਦੇਣ ਜਾਣਾ ਸੀ ਮਾਸਟਰ ਜੀ ਨੇ ਨਹਿਰੂ ਨੂੰ ਹੀ ਸਿੱਖਾਂ ਦੀ ('ਹਾਂ' ਦਾ) ਫੈਸਲਾ ਦੇਣ ਲਈ ਵਰਤ ਲਿਆ ਤਾਂ ਕਿ ਉਸ ਦੀ ਆਪਣੀ (ਮਾਸਟਰ ਤਾਰਾ ਸਿੰਘ) ਜ਼ਿੰਮੇਵਾਰੀ ਨਾ ਆਏ। ਪਰ ਮਾਊਂਟ ਬੈਟਨ ਬੜਾ ਸਿਆਣਾ ਸੀ ਉਸ ਨੇ (ਮਾਊਂਟ ਬੈਟਨ) ਸਿੱਖ ਲੀਡਰਾਂ ਤੋਂ ਲਿਖਤੀ ਫੈਸਲਾ ਮੰਗਿਆ। ਜੋ ਮਾਸਟਰ ਜੀ ਨੇ ਬਲਦੇਵ ਸਿੰਘ ਪਾਸੋਂ ਲਿਖਤੀ ਫੈਸਲਾ ਦਿਵਾ ਦਿੱਤਾ। ਜਿਸ ਵਿਚ ਬਲਦੇਵ ਸਿੰਘ ਨੇ ਆਖਿਆ ਕਿ ਉਸ ਨੇ (ਬਲਦੇਵ ਸਿੰਘ) ਆਪਣੇ ਸਿੱਖ ਦੋਸਤਾਂ ਨਾਲ ਮਸ਼ਵਰਾ ਕਰਕੇ (V. XI P71) ਮੈਂ ਖੁਦ ਹੀ ਤੁਹਾਡੀਆਂ ਤਜਵੀਜਾਂ ਮੰਨ ਲਈਆਂ ਹਨ। ਮਾਸਟਰ ਤਾਰਾ ਸਿੰਘ ਨੇ ਆਪਣੀ ਤਰਫੋਂ ਆਪਣਾ ਨਾਂਅ ਲਿਖਣ ਨਹੀਂ ਦਿੱਤਾ। ਮਾਸਟਰ ਜਾਣਦਾ ਸੀ ਕਿ ਇਹ ਸਾਰੀ ਕਾਰਵਾਈ 50 ਸਾਲ ਤੱਕ ਢੱਕੀ ਰਹੇਗੀ। ਨਤੀਜਾ ਇਹ ਨਿਕਲਿਆ ਕਿ 3 ਜੂਨ ਸ਼ਾਮੀ 1947 ਨੂੰ ਪਾਕਿਸਤਾਨ ਅਤੇ ਹਿੰਦੋਸਤਾਨ ਬਣ ਗਏ। ਸਿੱਖਾਂ ਦੀ Veto power or

Equal say ਖ਼ਤਮ ਹੋ ਗਈ ਕਿਉਂਕਿ ਸਿੱਖਾਂ ਦੇ ਲੀਡਰਾਂ ਨੇ ਸਿੱਖ ਕੌਮ ਨੂੰ ਪਾਕਿਸਤਾਨ ਅਤੇ ਹਿੰਦੋਸਤਾਨ ਦੇ ਹਵਾਲੇ ਕਰ ਦਿੱਤਾ ਅਤੇ ਪਾਕਿਸਤਾਨ ਅਤੇ ਹਿੰਦੋਸਤਾਨ ਨੂੰ ਦੋ ਆਜ਼ਾਦ ਸਰਕਾਰਾਂ ਮੰਨ ਲਿਆ ਅਤੇ ਸਿੱਖ ਕੌਮ ਨੂੰ ਇਹ ਦੋਵਾਂ ਸਰਕਾਰਾਂ ਦੀ ਰੀਯਤ ਬਣਾ ਦਿੱਤਾ। ਸਿਰਫ਼ ਏਹੀ ਦੋ ਸਰਕਾਰਾਂ ਦੀ ਹੱਦਬੰਦੀ ਹੀ ਬਾਕੀ ਹੈ। ਜੋ ਉਨ੍ਹਾਂ ਦੋਵਾਂ ਨੇ ਹੀ ਆਪ ਹੀ (ਆਪਸ ਵਿਚ) ਫੈਸਲਾ ਕਰਨਾ ਹੈ ਮਾਊਂਟੀ ਦਾ ਕੋਈ ਦਖਲ ਨਹੀਂ। ਦੁਨੀਆਂ ਦੀ ਇਕ ਬਹੁਤ ਬਹਾਦਰ ਸਿੱਖ ਫੌਜ (ਹਥਿਆਰਾਂ ਨਾਲ ਲੈਸ) ਹਿੰਦੁਸਤਾਨ ਦੇ ਹਵਾਲੇ ਕਰ ਦਿੱਤੀ। ਮਾਸਟਰ ਤਾਰਾ ਸਿੰਘ ਨੇ ਪਾਕਿਸਤਾਨ ਕੈਸਿਚਐਂਟ ਅਸੈਂਬਲੀ ਵਾਸਤੇ ਦੋ ਸਿੱਖ ਸਿਆਸਤਦਾਨ ਗਿਆਨੀ ਕਰਤਾਰ ਸਿੰਘ ਅਤੇ ਸ. ਉਜਲ ਸਿੰਘ ਨਾਮਜ਼ਦ ਕਰ ਦਿੱਤੇ ਅਤੇ ਹਿੰਦੋਸਤਾਨ ਦੀ ਕੌਨਸਿਚੂਐਂਟ ਅਸੈਂਬਲੀ ਵਾਸਤੇ ਬਲਦੇਵ ਸਿੰਘ ਅਤੇ ਸੰਤ ਸਿੰਘ ਨਾਮਜ਼ਦ ਕਰ ਦਿੱਤੇ। 15 ਅਗਸਤ 1947 ਨੂੰ ਹਿੰਦੋਸਤਾਨ ਅਤੇ 14.8.1947 ਨੂੰ ਪਾਕਿਸਤਾਨ ਬਣ ਗਏ (ਪੜ੍ਹੋ P. 57 ਮੋਸਲੇ ਅੰਗਰੇਜ਼ੀ ਰਾਜ ਦੇ ਆਖਰੀ ਦਿਨ) (P. 10, 57, 213, 214, 215, 235) Giani Kartar Singh 205, 206, Baldev Singh 132, 134)

ਲਾਰਡ ਮਾਊਂਟ ਬੈਟਨ ਨੇ 3 ਜੂਨ ਨੂੰ ਐਟਲੀ, ਪਰਾਈਮ ਮਨਿਸਟਰ ਨੂੰ ਤਾਰਾਂ ਖੜਕਾ ਦਿੱਤੀਆਂ। ਪਾਰਲੀਮੈਂਟ ਲੰਦਨ ਨੂੰ ਐਟਲੀ ਨੇ ਹਿੰਦੋਸਤਾਨ ਦੀਆਂ ਪਾਰਟੀਆਂ ਦਾ ਫੈਸਲਾ ਪੜ੍ਹ ਕੇ ਸੁਣਾ ਦਿੱਤਾ ਜੋ ਮਨਜ਼ੂਰ ਕਰ ਲਿਆ ਗਿਆ। ਹੁਣ ਸਿੱਖ ਲੀਡਰਾਂ ਦਾ ਪਿੱਛੇ ਮੁੜਨਾ ਨਾਮੁਮਕਿਨ ਸੀ।

15 ਅਗਸਤ 1947 ਵਿਚ ਹਿੰਦੋਸਤਾਨ ਆਜ਼ਾਦ ਹੋ ਗਿਆ ਤਾਂ ਅਕਾਲੀ ਦਲ ਦਾ ਨਵਾਂ ਪ੍ਰਧਾਨ ਸ. ਹੁਕਮ ਸਿੰਘ ਬਣਿਆ। ਇਸ ਤੋਂ ਪਹਿਲਾਂ ਅਕਾਲੀ ਦਲ ਦੇ ਪ੍ਰਧਾਨ ਗਿ. ਕਰਤਾਰ ਸਿੰਘ ਸਨ। ਅਕਾਲੀ ਦਲ ਦੀ ਪਹਿਲੀ ਸਾਲਾਨਾ ਕਾਨਫਰੰਸ (ਅੰਗਰੇਜ਼ ਰਾਜ ਖਤਮ ਹੋਣ 'ਤੇ) ਰੇਖੀ ਸਿਨਮੇ ਦੇ ਲਾਗੇ ਖੁੱਲ੍ਹੇ ਮੈਦਾਨ ਲੁਧਿਆਣੇ ਵਿਚ ਹੋਈ। ਮਾਸਟਰ ਤਾਰਾ ਸਿੰਘ ਨੇ ਸਟੇਜ ਉਤੇ ਬੈਠ ਕੇ (ਗੋਡਿਆਂ ਦੇ ਦਰਦ ਦੇ ਕਾਰਨ ਖੜ੍ਹੇ ਹੋ ਕੇ ਤਕਰੀਰ ਨਹੀਂ ਕਰ ਸਕਦੇ ਸਨ) ਭਾਸ਼ਨ ਦੇਣਾ ਸ਼ੁਰੂ ਕੀਤਾ। ਮਾਸਟਰ ਤਾਰਾ ਸਿੰਘ ਨੇ ਆਖਿਆ "ਕਾਂਗਰਸ ਹਾਈ ਕਮਾਂਡ ਨੇ ਰੈਜ਼ੂਲੇਸ਼ਨ ਪਾਸ ਕਰਕੇ ਹਿੰਦੋਸਤਾਨ ਦੀ ਵੰਡ ਕੀਤੀ ਅਤੇ ਪਾਕਿਸਤਾਨ ਬਣਾਇਆ। ਪਰ ਅਕਾਲੀ ਦਲ ਦੀ ਹਾਈ ਕਮਾਂਡ (ਐਗਜੈਕਟਿਵ ਕਮੇਟੀ) ਨੇ ਕੋਈ ਪਾਕਿਸਤਾਨ ਮਨਜ਼ੂਰ ਨਹੀਂ ਕੀਤਾ ਅਤੇ ਨਾ ਹੀ ਕੋਈ ਰੈਜ਼ੂਲੇਸ਼ਨ ਪਾਕਿਸਤਾਨ

ਦੀ ਮਨਜ਼ੂਰੀ ਵਾਸਤੇ ਪਾਸ ਕੀਤਾ। ਇਸ ਦਾ ਮਤਲਬ ਇਹ ਹੈ ਕਿ ਪਾਕਿਸਤਾਨ ਨੂੰ ਅਕਾਲੀ ਦਲ ਮੰਨਦਾ ਹੀ ਨਹੀਂ। ਮੈਂ (ਦਾਸ) ਪੰਡਾਲ ਵਿਚ ਖੜ੍ਹਾ ਮਾਸਟਰ ਤਾਰਾ ਸਿੰਘ ਦੇ ਇਹ ਭਾਸ਼ਨ ਸੁਣ ਰਿਹਾ ਸੀ। ਮੈਂ ਆਖਿਆ ਮਾਸਟਰ ਤਾਰਾ ਸਿੰਘ ਕਿਤਨਾ ਬੜਾ ਝੂਠ ਬੋਲ ਰਿਹਾ ਹੈ। ਸ਼ਹੀਦੀ ਦਲ ਦੇ ਦਫ਼ਤਰ ਵਿਚ 14-15 ਜੂਨ ਵਾਲੇ ਦਿਨ ਖੁਦ ਕਹਿੰਦਾ ਸੀ ਕਿ ਅਸੀਂ (ਮਾਸਟਰ ਤਾਰਾ ਸਿੰਘ) ਪਾਕਿਸਤਾਨ ਦੀ ਅਸੈਂਬਲੀ ਵਾਸਤੇ ਦੋ ਮੈਂਬਰ (ਸ. ਉਜਲ ਸਿੰਘ ਅਤੇ ਗਿਆਨੀ ਕਰਤਾਰ ਸਿੰਘ) ਭੇਜ ਦਿੱਤੇ ਹਨ ਅਤੇ ਮਾਸਟਰ ਜੀ ਮਹਾਰਾਜ ਦੀ ਹਜ਼ੂਰੀ ਵਿਚ ਇਹ ਝੂਠ ਬੋਲ ਰਹੇ ਸਨ। ਮੈਂ (ਦਾਸ) ਨੇ ਮਾਸਟਰ ਜੀ ਦੀ ਤਕਰੀਰ ਅਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਦਾ ਬਿਆਨ ਮਕਾਮੀ ਅਖਬਾਰ (ਸਦਾਕਤ) 1952 ਵਿਚ ਦੇ ਦਿੱਤਾ।

ਮਾਊਂਟ ਬੈਟਨ ਦੀ ਤਰਫ ਸੇ British Govt. ਲੰਦਨ ਨੂੰ ਖੁਪਿਆ ਟੈਲੀਗ੍ਰਾਮਾ File L / P+J/10/81

File copy 357 Page 16L/P+J/10/81 Mount Batton ਆਪਣੇ ਸੈਕਟਰੀ ਆਫ਼ਸਟੇਟ ਨੂੰ ਲਿਖਦਾ ਹੈ 4 ਜੂਨ 1947. Immediate Dawn Leader to-day begins "In humble thanks giving to Almighty Allah the hearts of a hundred million Musalmans rise upwards to Heaven on this great day". The Leader goes on to speak of this hour of triumph and to add "All available Talent that the Muslim Nation can produce must now be harnessed" and "The time has now come for breathless constructive activity."

ਇੰਡੀਅਨ ਆਫ਼ਸ ਨੂੰ 4 ਜੂਨ 1947 ਨੂੰ ਤਾਰ ਮਿਲ ਗਈ। ਡਾਨ ਮੁਸਲਮਾਨਾਂ ਦਾ ਅਖਬਾਰ ਸੀ। ਮੁਸਲਮਾਨ ਖੁਸ਼ੀ ਨਾਲ ਝੂਮਨ ਲਗ ਪਏ। ਮਗਰਬੀ ਪੰਜਾਬ ਦੇ ਨਹਿਰਾਂ ਦੇ ਅਤੇ ਹੋਰ ਮਹਿਕਮਿਆਂ ਦੇ ਹਿੰਦੂ ਸਿੱਖ ਅਫ਼ਸਰ ਆਪਣੀਆਂ ਜਾਨਾਂ ਬਚਾਉਣ ਖਾਤਰ ਨਸਣ ਲੱਗੇ, ਅੱਧੀ ਸਿੱਖ ਕੌਮ ਨੂੰ ਆਪਣੀ ਤਬਾਹੀ ਨਜ਼ਰ ਆਉਣ ਲੱਗੀ। ਬਾਰ ਦੇ ਇਲਾਕੇ ਦੇ ਸਿੱਖ ਆਪਣੀ ਇੱਜ਼ਤ ਅਤੇ ਜਾਨ ਬਚਾਉਣ ਦੀਆਂ ਸੋਚਾਂ ਵਿਚ ਪੈ ਗਏ। ਅਜੇ ਫੌਜ ਵੰਡੀ ਨਹੀਂ ਗਈ ਸੀ। (ਰਾਮ ਸਿੰਘ ਵੱਲੋਂ)

ਜਦ 2 ਜੂਨ ਹਿੰਦੋਸਤਾਨ ਦੀਆਂ ਤਿੰਨ ਪਾਰਟੀਆਂ ਦੇ ਲੀਡਰ ਮਾਊਂਟ ਬੈਟਨ ਨੇ ਬੁਲਾਏ ਤਾਂ ਮਾਸਟਰ ਤਾਰਾ ਸਿੰਘ ਹੋਰਾਂ ਦਾ ਵੀ ਫਰਜ਼ ਸੀ ਉਹ (ਮ. ਤਾਰਾ ਸਿੰਘ) ਪੜ੍ਹੇ ਲਿਖੇ ਗੁਰਸਿੱਖ 2 ਜੂਨ ਤੋਂ ਪਹਿਲਾਂ ਹੀ ਹਾਈ ਕਮਾਂਡ ਦੀ ਸ਼ਕਲ ਵਿਚ ਦਿੱਲੀ ਕੱਠੇ ਕਰਦਾ ਜਿਵੇਂ ਕਿ ਪੰਥਕ ਬੋਰਡ ਵੀ ਬਣਿਆ ਸੀ। ਤਿੰਨੋਂ ਸਿੱਖ ਲੀਡਰਾਂ ਨੂੰ ਚਾਹੀਦਾ ਸੀ ਕਿ ਉਹ ਮਾਊਂਟ ਬੈਟਨ ਨੂੰ ਆਖਦੇ ਅੰਗਰੇਜ਼ ਸਰਕਾਰ ਕਾਂਗਰਸ ਨੂੰ (ਹਿਦੁਸਤਾਨ ਨੂੰ ਵੰਡ ਕੇ ਦੋ ਹਿੱਸਿਆਂ ਵਿਚ) ਇਕ ਹਿੱਸਾ ਅਤੇ ਦੂਸਰਾ ਹਿੱਸਾ ਮੁਸਲਿਮ ਲੀਗ ਨੂੰ ਅਤੇ ਸਾਨੂੰ ਸਿੱਖਾਂ ਨੂੰ ਕੀ ਮਿਲੇਗਾ? ਤੁਸੀਂ (ਅੰਗਰੇਜ਼ ਸਰਕਾਰ) ਸਾਨੂੰ (ਸਿੱਖਾਂ ਨੂੰ) ਕੀ ਦਿੰਦੇ ਹੋ ਕਿ ਤੁਸੀਂ ਸਾਨੂੰ ਆਪਣੇ ਨਾਲ ਹੀ ਲੈ ਜਾਣਾ ਹੈ? ਅੰਗਰੇਜ਼ ਸਰਕਾਰ ਨੇ 15 ਅਗਸਤ 1947 ਜਿਸ ਵਿਚ 72 ਕੁ ਦਿਨ ਬਾਕੀ ਸਨ, ਹਿੰਦੋਸਤਾਨ ਛੱਡ ਜਾਣਾ ਹੈ। ਅਸੀਂ ਇਹ ਦੋ ਹਿੱਸਿਆ ਦੀ ਵੰਡ ਨਹੀਂ ਮੰਨਾਂਗੇ। ਲਾਰਡ ਮਾਊਂਟ ਬੈਟਨ ਸਿੱਖਾਂ ਤੋਂ ਇਹੀ ਜਵਾਬ ਚਾਹੁੰਦਾ ਸੀ ਕਿਉਂਕਿ ਵੀਟੋ ਪਾਵਰ ਤਿੰਨਾਂ ਪਾਰਟੀਆਂ ਕੋਲ ਬਰਾਬਰ ਸੀ ਜਿਸ ਵਿਚ ਆਬਾਦੀ ਦਾ ਕੋਈ ਵੀ ਲਿਹਾਜ਼ ਨਹੀਂ ਸੀ। ਮਾਊਂਟ ਬੈਟਨ ਨਾਲ ਸਪੀਡ ਵੀ ਮੰਗਦਾ ਸੀ ਕਿਉਂਕਿ ਕੇਵਲ 72 ਦਿਨ ਹੀ ਅੰਗਰੇਜ਼ ਨੂੰ ਬੋਰੀਆ ਬਿਸਤਰਾ ਲਪੇਟ ਕੇ ਜਾਣ ਵਾਸਤੇ ਮਿਲਦੇ ਸਨ।

1939-44, 45 ਦੀ ਦੁਨੀਆਂ ਦੀ ਜੰਗ ਸ਼ੁਰੂ ਹੋਈ ਤਾਂ ਮਾਸਟਰ ਜੀ ਨੇ ਫੌਜੀ ਭਰਤੀ ਦਾ ਸਿੱਖਾਂ ਵਿਚ ਬੜਾ ਪ੍ਰਚਾਰ ਕੀਤਾ ਜਿਸ ਦਾ ਨਤੀਜਾ ਇਹ ਨਿਕਲਿਆ ਕਿ ਲੜਾਈ ਖਤਮ ਹੋਣ ਤੇ ਸਿੱਖ ਫੌਜੀ ਅਫਸਰਾਂ ਦੀ ਗਿਣਤੀ ਬਹੁਤ ਜ਼ਿਆਦਾ ਸੀ ਅਤੇ ਸਾਰੇ ਫੌਜੀ ਸਿੱਖ ਨਿਚਲੇ ਦਰਜੇ ਅਤੇ ਉੱਚ ਸਿੱਖ ਫੌਜੀ ਦਰਜੇ ਵਿਚ ਕੁੱਲ ਇੰਡੀਅਨ ਫੌਜ ਦਾ 1/3 ਸਨ, 1947 ਵਿਚ। ਮੈਨੂੰ ਬੜੀ ਖੁਸ਼ੀ ਹੋਈ ਕਿ ਸਿੱਖਾਂ ਦੀ ਬਹੁਤ ਬੜੀ ਫੌਜ ਸਿੱਖਾਂ ਦੇ ਹਿਸੇ ਆਏਗੀ। ਪਰ ਮ. ਤਾਰਾ ਸਿੰਘ ਦੇ ਹੁਕਮ ਨਾਲ ਹਿੰਦੋਸਤਾਨ ਨੂੰ ਦੇ ਦਿੱਤੀ ਗਈ।

ਪੰਜ ਕੁ ਸਾਲ ਦੀ ਗੱਲ ਹੈ ਮੈਨੂੰ ਸ. ਗੁਰਚਰਨ ਸਿੰਘ ਜਨਰਲਿਸਟ ਨੇ ਦੱਸਿਆ ਕਿ ਮਾਸਟਰ ਜੀ ਨੇ ਮੈਨੂੰ (ਜਨਰਲਿਸਟ ਨੂੰ) ਸਾਫ਼ ਤੌਰ 'ਤੇ ਆਖਿਆ ਸੀ ਕਿ ਮੈਂ (ਮਾਸਟਰ ਜੀ) ਹਿੰਦੂ ਖਾਨਦਾਨ ਵਿਚੋਂ ਆਉਣ ਕਰਕੇ ਬਹੁਤ ਜ਼ਿਆਦਾ ਹਿੰਦੂ ਅਸਰ ਥੱਲੇ ਰਹਿੰਦਾ ਹਾਂ।

Crown copy K/PJ/10/81 p. 8 File Page Last two paras - ਮਾਊਂਟ ਬੈਟਨ ਨੇ ਇਹ ਤਜਵੀਜਾਂ ਸਾਰੇ ਲੀਡਰਾਂ ਨਾਲ਼ ਸਲਾਹ ਕਰਕੇ 2 ਜੂਨ ਨੂੰ ਦਿੱਤੀਆਂ ਅਤੇ ਸਿੱਖ ਇੰਡੀਆ ਦੀ ਤੀਸਰਾ ਪਾਰਟੀ ਮੁਸਲਿਮ ਲੀਗ

ਅਤੇ ਕਾਂਗਰਸ ਦੇ ਬਰਾਬਰ ਮੰਨੀ ਗਈ।

Page of the file 11-3rd para. He sent for a map.etc. ਮਾਊਂਟ ਬੈਟਨ ਕਿਸ ਤਰ੍ਹਾਂ ਸਿੱਖਾਂ ਦੀ ਮਦਦ ਕਰ ਸਕਦਾ ਸੀ ਜੱਦ ਕਿ ਸਿੱਖ ਲੀਡਰਾਂ ਨੇ ਆਪ ਹੀ ਆਪਣੀ ਹੋਂਦ ਖਤਮ ਕਰ ਲਈ ਦੇਖੋ (ਪੇਜ 12) ਹੁਣ ਸਿੱਖਾਂ ਦੀ Landed Property ਦਾ ਸਵਾਲ ਵੀ ਉੱਡ ਗਿਆ ਕਿਉਂਕਿ ਇਸ ਵਿਚ ਪਾਕਿਸਤਾਨ ਨਾਲ ਅੰਗਰੇਜ਼ ਸਰਕਾਰ ਕਿਉਂ ਝਗੜਾ ਮੁੱਲ ਲਵੇ ਜਦ ਕਿ ਅੱਧੀ ਸਿੱਖ ਕੌਮ ਪਾਕਿਸਤਾਨ ਵਿਚ ਮੁਸਲਿਮ ਲੀਗ ਦੀ ਰਈਯਤ ਹੈ। ਸਿੱਖ ਕੌਮ ਤਾਂ ਹੁਣ ਦੋਵੇਂ ਸਰਕਾਰਾਂ ਦੀ ਰਈਯਤ ਸਨ।

July, 1947 ਬਾਰ ਦੇ ਇਲਾਕੇ ਦਾ ਇਕ ਸਿੱਖ ਪਰੇਸ਼ਾਨੀ ਦੀ ਹਾਲਤ ਵਿਚ ਪਿੰਡ ਦੇ ਰਾਹ 'ਤੇ ਖੜ੍ਹਾ ਸੀ। ਇਕ ਫੌਜੀ ਦਸਤਾ ਉਸ ਰਾਹ ਲੰਘਿਆ, ਦਸਤੇ ਦਾ ਅਫਸਰ ਸਿੱਖ ਸੀ, ਪਿੰਡ ਦੇ ਸਿੱਖ ਨੇ ਫੌਜੀ ਸਿੱਖ ਅਫ਼ਸਰ ਨੂੰ ਬੇਨਤੀ ਕੀਤੀ 'ਸਾਡਾ ਕੀ ਬਣੇਗਾ, ਅਸੀਂ ਮਾਰੇ ਗਏ ਸਾਡੇ ਕੋਲ ਆਪਣੀਆਂ ਜਾਨਾਂ ਅਤੇ ਇੱਜ਼ਤ ਬਚਾਉਣ ਲਈ ਕੀ ਹੈ?" ਫੌਜੀ ਸਿੱਖ ਅਫ਼ਸਰ ਬੋਲਿਆ "ਹੁਣ ਜਾ ਕੇ ਮਾਸਟਰ ਤਾਰਾ ਸਿੰਘ ਦੀ ਦਾਹੜੀ ਪੁੱਟੋ ਇਹ ਖ਼ਬਰ ਦਾਸ ਨੂੰ ਗਿਆਨੀ ਗੁਰਦੀਪ ਸਿੰਘ ਹੈਡ ਗ੍ਰੰਥੀ ਗੁ. ਸੀਸ ਗੰਜ ਸਾਹਿਬ ਦਿੱਲੀ ਅਤੇ ਗੁ. ਸ੍ਰੀ ਗੁਰੂ ਸਿੰਘ ਸਭਾ ਸਾਊਥ ਹਾਲ ਲੰਦਨ ਨੇ ਆਪ ਖ਼ੁੱਦ ਦੱਸੀ। ਅੱਧੀ ਸਿੱਖ ਕੌਮ ਆਪਣਾ ਸਭ ਕੁਝ ਗੁੰਵਾ ਕੇ ਵਾਗ੍ਹਾ ਹੱਦ ਪਾਰ ਕਰਕੇ ਆਈ ਪਰ ਕਿਸੀ ਨੇ ਵੀ ਮ. ਤਾਰਾ ਸਿੰਘ ਤੋਂ ਪੁੱਛ ਗਿੱਛ ਨਹੀਂ ਕੀਤੀ। ਜੇਕਰ ਕੋਈ ਜਹਾਜ਼ ਗਿਰ ਜਾਏ ਤਾਂ ਸਰਕਾਰਾਂ ਇਨਕੁਆਰੀ ਕਮੇਟੀ ਬਣਾ ਦਿੰਦੀਆਂ ਹਨ ਤਾਂ ਕਿ ਅਗਾਹਾਂ ਨੂੰ ਹੋਰ ਕੋਈ ਐਸੀ ਗਲਤੀ ਨਾ ਹੋ ਜਾਏ। ਪਰ ਸਿੱਖਾਂ ਨੇ ਐਸੀ ਕੋਈ ਕਮੇਟੀ ਨਾ ਬਣਾਈ ਅਤੇ ਮਾਸਟਰ ਤਾਰਾ ਸਿੰਘ ਜ਼ਿੰਦਾਬਾਦ ਦੇ ਨਾਅਰੇ ਫਿਰ ਲੱਗਣ ਲੱਗ ਪਏ। ਮਾਸਟਰ ਤਾਰਾ ਸਿੰਘ ਨੇ ਜਿਤਨਾ ਕਤਲੇਆਮ ਸਿੱਖਾਂ ਦਾ ਕਰਵਾਇਆ ਹੈ। ਦੁਨੀਆਂ ਦੇ ਇਤਿਹਾਸ ਵਿਚ ਇਸ ਦੀ ਮਿਸਾਲ ਨਹੀਂ ਮਿਲਦੀ। ਅੱਧੀ ਸਿੱਖ ਕੌਮ ਨੂੰ ਨਾਜ਼ੀ Concentration camp ਵਿਚ ਸੁੱਟ ਦਿੱਤਾ ਗਿਆ ਜੋ ਕਿ ਪਾਕਿਸਤਾਨ ਦੀ ਧਰਤੀ ਵਿਚ ਕੈਦਖਾਨਾ ਸੀ।

ਜੂਨ 1947 ਦਾ ਮਹੀਨਾ ਗੁਜਰ ਗਿਆ। ਮੁਸਲਮਾਨ ਲੋਕ ਖੁਸ਼ੀ ਦੀਆਂ ਛਾਲਾਂ ਮਾਰਦੇ 14 ਅਗਸਤ ਦੀ ਉਡੀਕ ਕਰਨ ਲੱਗੇ। ਇਸ ਵਿਚ ਕੇਵਲ 44 ਦਿਨ ਬਾਕੀ ਸਨ।

ਲੋ ਜੀ ਸੁਣ ਲਵੋ। ਗਿਆਨੀ ਕਰਤਾਰ ਸਿੰਘ ਨੂੰ ਸ਼ੁਰੂ ਜੁਲਾਈ 1947

ਵਿਚ ਹੋਸ਼ ਆ ਗਈ ਕਿ ਅਸੀਂ ਕਿ ਕਰ ਬੈਠੇ ਹਾਂ ਆਪਣੇ ਹੱਥਾਂ ਨਾਲ ਆਪਣੀ ਕਬਰ ਪੁੱਟ ਬੈਠੇ। ਪੱਛਮੀ ਪੰਜਾਬ ਦੇ ਰਾਵਲਪਿੰਡੀ ਤੋਂ ਤਾਂ ਹਜ਼ਾਰਾਂ ਸਿੱਖ ਲੁਧਿਆਣੇ ਅਤੇ ਪਟਿਆਲੇ ਘਰ ਬਾਰ ਛੱਡ ਕੇ (ਹਰੀ ਪੁਰ ਹਜ਼ਾਰੇ ਦੇ ਵੀ ਸਿੱਖ ਆ ਗਏ) ਆ ਗਏ। ਗਿਆਨੀ ਕਰਤਾਰ ਸਿੰਘ 10 ਜੁਲਾਈ ਪੰਜਾਬ ਦੇ ਅੰਗਰੇਜ਼ ਗਵਰਨਰ ਜੈਨਕਨਜ਼ ਕੋਲ ਪਹੁੰਚੇ ਅਤੇ ਕਹਿਣ ਲੱਗੇ। ਅਸੀਂ ਪਾਕਿਸਤਾਨ ਵਿਚ ਨਹੀਂ ਰਹਿ ਸਕਦੇ ਸਾਡਾ ਜਾਨੋ-ਮਾਲ ਖਤਰੇ ਵਿਚ ਹੈ ਅਸੀਂ ਹੁਣ ਨਹਿਰਾਂ ਤੋੜਾਂਗੇ, ਰੇਲ ਪਟੜੀਆਂ ਉਖਾੜਾਂਗੇ, ਮੁਸਲਮਾਨ ਅਫ਼ਸਰਾਂ ਨੂੰ ਕਤਲ ਕਰਾਂਗੇ ਅਤੇ ਬਾਅਦ ਵਿਚ ਸੱਚੀ-ਮੁੱਚੀ ਰੋਣ ਲੱਗ ਪਿਆ, "ਗਵਰਨਰ ਜੀ ਸਾਨੂੰ ਬਚਾਉ"। ਗਵਰਨਰ ਜੈਨਕਨਜ਼ ਨੇ ਆਖਿਆ, "ਕਿ ਇਸ ਵਿਚ ਮੈਂ ਹੁਣ ਕੀ ਕਰ ਸਕਦਾ ਹਾਂ ਤੁਸੀਂ (ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ, ਗਿਆਨੀ ਕਰਤਾਰ ਸਿੰਘ) 3 ਜੂਨ ਨੂੰ ਇਹ ਦੋ Dominions ਕਿਉਂ ਮੰਨੇ ਸੀ ਦੋਵਾਂ Dominions ਦੀ ਸਿੱਖ ਰਈਯਤ ਬਣ ਗਏ ਇਹ ਤੁਹਾਡਾ ਆਪਣਾ ਕਸੂਰ ਹੈ। ਬ੍ਰਿਟਿਸ਼ ਪਾਰਲੀਮੈਂਟ ਨੇ ਤੁਹਾਡੀਆਂ ਮੰਨੀਆਂ ਤਜਵੀਜ਼ਾਂ ਵੀ ਪਾਸ ਕਰ ਦਿੱਤੀਆਂ ਹਨ। ਹੁਣ ਤੁਸੀਂ ਸਭ ਕੁਝ ਢਾਹੁਣ ਲਈ ਤਿਆਰ ਬੈਠੇ ਹੋ। ਮੈਂ (ਗਵਰਨਰ ਪੰਜਾਬ) ਤੁਹਾਡੀ ਰਿਪੋਰਟ ਮਾਊਂਟ ਬੈਟਨ ਨੂੰ ਭੇਜ ਦਿੰਦਾ ਹਾਂ ਕਿ ਅਕਲੀਯਤਾਂ ਦਾ ਦੋਵੇਂ Dominions ਵਿਚ ਪੂਰਾ ਖਿਆਲ (ਰਾਖੀ) ਕੀਤਾ ਜਾਏ। ਇੰਡੀਅਨ ਡੋਮੀਨੀਅਨ ਵਿਚ ਨਹਿਰੂ, ਰਜਿੰਦਰ ਪ੍ਰਸਾਦ ਅਤੇ ਪਟੇਲ ਨੇ ਜ਼ੁੰਮਾ ਲਿਆ ਅਤੇ ਪਾਕਿਸਤਾਨ ਡੋਮੀਨੀਅਨ ਵਿਚ ਮਿਸਟਰ ਜਿਨਾਹ ਅਤੇ ਮਿਸਟਰ ਲਿਆਕਤ ਅਲੀ ਨੇ ਜ਼ੁੰਮਾ ਲਿਆ। ਇਹ ਦੋਵੇਂ ਸਰਕਾਰਾਂ ਬਣਨ ਵਿਚ ਅਜੇ 34 ਦਿਨ ਬਾਕੀ ਸਨ। ਮੁਸਲਮਾਨ ਲੀਡਰ ਮਿਸਟਰ ਜਿਨਾਹ ਦੇ ਸਾਥੀ ਬੜੇ ਸਿਆਣੇ ਸਨ। ਉਨ੍ਹਾਂ ਸਿਆਣੇ ਸ਼ਿਕਾਰੀ ਵਾਂਗੂ ਕਿ ਬੈਠੇ ਜਾਨਵਰਾਂ ਨੂੰ ਚੁਪ ਚਾਪ ਬੈਠੇ ਰਹਿਣ ਦੇਵੇ ਫਿਰ ਗੋਲੀ ਵਕਤ ਸਿਰ ਮਾਰਾਂਗੇ, ਐਲਾਨ ਕਰ ਦਿੱਤਾ ਕਿ ਸਾਰੀਆਂ ਅਕਲੀਯਤਾਂ ਦੀ ਰਾਖੀ ਕੀਤੀ ਜਾਵੇਗੀ ਅਤੇ ਬਲਦੇਵ ਸਿੰਘ ਤੋਂ ਵੀ ਇਹੀ ਐਲਾਨ ਕਰਵਾ ਦਿੱਤਾ ਗਿਆ। 3 ਜੂਨ ਜਿਸ ਵਿਚ ਕਾਂਗਰਸ ਵਾਸਤੇ ਹਿੰਦੁਸਤਾਨ ਅਤੇ ਮੁਸਲਿਮ ਲੀਗ ਵਾਸਤੇ ਪਾਕਿਸਤਾਨ ਸਿੱਖ ਲੀਡਰਾਂ ਨੇ ਮੰਨ ਲਏ ਅਤੇ ਆਪਣੇ ਵਾਸਤੇ ਪੰਜਾਬ ਦੀ ਵੰਡ ਮੰਨੀ ਜਿਸ ਵਿਚ ਅੱਧੀ ਸਿੱਖ ਕੌਮ ਪਾਕਿਸਤਾਨ ਵਿਚ ਅਤੇ ਅੱਧੀ ਹਿੰਦੁਸਤਾਨ ਵਿਚ। ਇਹ ਸਿੱਖ ਜਨਤਾ ਦੀ ਤਰਫ ਤੋਂ ਡੈਲੀਗੇਟਾਂ ਅਤੇ ਸ਼ਹੀਦੀ ਦਲ ਦੇ ਜਥੇਦਾਰਾਂ ਨੂੰ ਨਜ਼ਰਅੰਦਾਜ਼ ਕਰਕੇ ਕੀਤਾ ਗਿਆ। ਅਕਾਲੀ ਦਲ ਦੀ ਹਾਈ ਕਮਾਂਡ ਨੂੰ ਵੀ ਨਜ਼ਰ ਅੰਦਾਜ਼ ਕੀਤਾ ਗਿਆ। ਮਾਊਂਟ ਬੈਟਨ ਨੇ ਤਾਂ ਹਿੰਦੁਸਤਾਨ ਨੂੰ ਦੋ ਜ਼ਿੰਮੇਵਾਰ ਡੋਮੀਨੀਅਨਾਂ

ਹਕੂਮਤਾਂ ਦੇ ਹਵਾਲੇ ਕਰਕੇ ਜਾਣਾ ਹੀ ਸੀ ਜੋ ਉਸ ਨੇ ਇਹ ਐਲਾਨ ਕੀਤਾ ਕਿ ਫੌਜ ਅਮਨ ਨੂੰ ਬਰਕਰਾਰ ਰੱਖਣ ਵਾਸਤੇ ਜ਼ਿੰਮੇਵਾਰ ਹੈ ਅਤੇ ਬ੍ਰਿਟਿਸ਼ ਗੌਰਮਿੰਟ ਹਿੰਦੁਸਤਾਨ ਦੀਆਂ ਤਿਨੋਂ ਪਾਰਟੀਆਂ ਦੀ ਮਨਜ਼ੂਰੀ ਦਿੱਤੀ ਨੂੰ ਪੂਰਾ ਕਰੇਗੀ। ਹਿੰਦੁਸਤਾਨ ਤੁਹਾਡਾ ਹੈ ਅਤੇ ਤੁਸੀਂ ਹੀ ਇਸ ਦੇ ਮਾਲਕ (ਕਾਂਗਰਸ ਅਤੇ ਮੁਸਲਿਮ ਲੀਗ) ਹਨ। ਅਸੀਂ ਤੁਹਾਡੇ ਦਾਸ ਹਾਂ। ਪਾਕਿਸਤਾਨ 14 ਅਗਸਤ ਨੂੰ ਅਤੇ ਹਿੰਦੁਸਤਾਨ 15 ਅਗਸਤ ਨੂੰ ਬਣ ਜਾਏਗਾ। Boundary Commission ਬਣਾ ਦਿੱਤੇ ਗਏ ਜਿਸ ਵਿਚ ਸਿੱਖਾਂ ਦਾ ਨੁਮਾਇੰਦਾ ਨਹਿਰੂ ਨੇ (ਤੇਜਾ ਸਿੰਘ) ਪਾ ਦਿੱਤਾ। ਸਿੱਖ ਲੀਡਰਾਂ ਦੀ ਤਰਫ਼ ਤੋਂ ਮੰਗ ਆਈ ਕਿ ਪੰਜਾਬ ਦੀ ਵੰਡ ਵਿਚ ਸਾਡੇ ਨਾਲ ਇਨਸਾਫ਼ ਹੋਵੇ ਅਤੇ ਮਾਊਂਟ ਬੈਟਨ ਸਾਲਸ ਬਣ ਕੇ ਫੈਸਲਾ ਦੇਵੇ। ਸੱਜਣੋ ਜਿਸ ਕੌਮ ਦਾ ਕੋਈ ਰਾਜ ਭਾਗ ਨਾ ਹੋਵੇ ਅਤੇ ਪਾਕਿਸਤਾਨ ਦੀ ਗੁਲਾਮ ਅਤੇ ਹਿੰਦੁਸਤਾਨ ਦੀ ਗੁਲਾਮ ਹੋਵੇ। ਸਿੱਖਾਂ ਵਾਸਤੇ ਮਾਊਂਟ ਬੈਟਨ ਪਾਕਿਸਤਾਨ ਅਤੇ ਹਿੰਦੁਸਤਾਨ ਨੂੰ ਕਿਉਂ ਨਾਰਾਜ਼ ਕਰੇ। ਮਾਊਂਟ ਬੈਟਨ ਸਾਫ਼ ਇਨਕਾਰ ਕਰ ਗਿਆ। ਸਿੱਖ ਲੀਡਰਾਂ ਨੇ ਸਿੱਖ ਕੌਮ ਨੂੰ ਪੁੱਛੇ ਬਗੈਰ ਸਭ ਕੁਝ ਕੀਤਾ ਅਤੇ ਅੱਜ ਇਸ ਦੀ ਦਸ਼ਾ ਦੇਖ ਲਵੋ। ਦੇਖੋ (L/P & J/10/ 81 Page 6)

Page 6 (a) The moment any state) Page 23 Even the king will act on the advice of the Govt. concerned the Question 4... Page 8 Last two paras about Sikhs. ਦੇਖੋ ਸਿੱਖ ਲੀਡਰਾਂ ਦਾ ਫੈਸਲਾ ਆਪਣੀ ਸਿੱਖ ਕੌਮ ਨੂੰ ਪੁੱਛੇ ਅਤੇ ਦੱਸੇ ਬਗੈਰ ਕਾਂਗਰਸ ਹਾਈ ਕਮਾਂਡ ਨਾਲ ਸੌਦਾਬਾਜ਼ੀ (ਬਲਦੇਵ ਸਿੰਘ ਨੂੰ ਫੌਜ ਦੀ ਵਜੀਰੀ, ਤਾਂ ਕਿ ਮਾਸਟਰ ਤਾਰਾ ਸਿੰਘ ਦੀ ਪੈਨਸ਼ਨ ਬਲਦੇਵ ਤੋਂ ਮਿਲਦੀ ਰਹੇ ਸਿੱਖ ਕੌਮ ਨੂੰ ਖੂਹ ਵਿਚ ਸੁੱਟ ਦਿੱਤਾ) ਮਾਊਂਟ ਬੈਟਨ ਨੇ ਨਕਸ਼ਾ ਮੰਗਵਾ ਕੇ ਸਮਝਾਉਣ ਦੀ ਬੜੀ ਕੋਸ਼ਿਸ਼ ਕੀਤੀ ਜੋ ਉਸ ਨੇ Press Conference ਵਿਚ ਜ਼ਾਹਰ ਜ਼ਰੂਰ ਕਰ ਦਿੱਤਾ। (Mount) was asounded to find.

Page 9-10 ਮਾਊਂਟ ਬੈਟਨ। "ਹਿੰਦ ਵਾਲਿਓ ਅਸੀਂ ਜਾ ਰਹੇ ਹਾਂ, ਆਪਣਾ ਹਿੰਦੁਸਤਾਨ ਸੰਭਾਲੋ। ਕੁਲ 4 ਪਾਰਟੀਆਂ ਸਨ ਬ੍ਰਿਟਿਸ਼, ਕਾਂਗਰਸ, ਮੁਸਲਿਮ ਲੀਗ ਅਤੇ ਸਿੱਖ। ਹੁਣ 4 ਜੂਨ ਆ ਗਈ ਸਿੱਖ ਉਡ ਗਏ ਅਤੇ ਤਿੰਨ ਪਾਰਟੀਆਂ ਰਹਿ ਗਈਆਂ। (3 ਜੂਨ ਨੂੰ ਸਿੱਖ ਲੀਡਰਾਂ ਨੇ ਸਿੱਖ ਜ਼ੀਰੋ ਬਣਾ ਦਿੱਤੇ) ਇਸ ਕਰਕੇ ਸਿੱਖਾਂ ਦੀ ਹੋਂਦ ਸਿੱਖ ਲੀਡਰਾਂ ਨੇ ਖਤਮ ਕਰ ਦਿੱਤੀ।

Page 11 & 12 Partition Council - ਇਸ ਕੌਂਸਿਲ ਵਿਚ ਕੇਵਲ ਨਹਿਰੂ, ਪਟੇਲ, ਜਿਨਾਹ ਅਤੇ ਲਿਆਕਤ ਅਤੇ ਚੈਅਰਮੈਨ ਮਾਊਂਟ ਬੈਟਨ ਜੋ ਸਿਰਫ਼ ਕਾਰਵਾਈ ਦੇਖਣ ਵਾਸਤੇ ਹੀ ਸੀ। ਉਹ ਮਾਊਂਟੀ ਸਾਲਸ ਨਹੀਂ ਬਣੇਗਾ ਬ੍ਰਿਟਿਸ਼ ਗੌਰਮਿੰਟ ਪਾਕਿਸਤਾਨ ਅਤੇ ਹਿੰਦੁਸਤਾਨ ਦੇ ਆਪਸੀ ਝਗੜਿਆਂ ਵਿਚ ਨਹੀਂ ਆਏਗੀ। ਇਹ ਦੋਵਾਂ ਸਰਕਾਰਾਂ ਦਾ ਆਪਣਾ ਮਾਮਲਾ ਹੈ।

Q : Page 13 & 9 2(3) I do not want.

ਮਾਸਟਰ ਤਾਰਾ ਸਿੰਘ ਨੇ ਸਿੱਖ ਪਬਲਿਕ ਨੂੰ ਕਦੇ ਵੀ ਨਹੀਂ ਕਿਹਾ ਕਿ ਮੇਰੀ 3 ਜੂਨ ਦੀਆਂ ਤਜ਼ਵੀਜਾਂ ਮੰਨਣ ਵਿਚ (ਹਾਂ) ਹੈ। ਬਲਦੇਵ ਸਿੰਘ ਉਹੀ ਕੁਝ ਕਰਦਾ ਸੀ ਜੋ ਮਾਸਟਰ ਜੀ ਕਹਿੰਦੇ ਸਨ। ਮਾਊਂਟ ਬੈਟਨ ਨਾਲ ਕੁਝ ਹੋਰ ਅਤੇ ਬਾਹਰ ਕੁਝ ਹੋਰ। ਅੱਗੇ ਜਾ ਕੇ ਮੈਂ ਮਾਸਟਰ ਜੀ ਦੇ 'ਪ੍ਰਭਾਤ' (ਆਪਣਾ ਅਖਬਾਰ) ਦੇ ਹਵਾਲੇ ਦਿਆਂਗਾ।

Page 14 (Q. 3) I should like ਹੁਣ 4 ਜੂਨ 1947 ਦੀ ਤਾਰੀਖ ਹੈ ਸਿੱਖ ਲੀਡਰ ਸਿੱਖਾਂ ਦੀ Veto Power 3 ਜੂਨ ਨੂੰ ਜ਼ੀਰੋ ਕਰ ਚੁੱਕੇ ਹਨ। ਸਿਰਫ਼ ਮੁਸਲਿਮ ਲੀਗ ਅਤੇ ਕਾਂਗਰਸ ਨੇ ਹੀ Boundry Commission ਦੀ ਕਮੇਟੀ ਬਣਾਉਣੀ ਹੈ ਅਤੇ ਦੋਵਾਂ ਪਾਰਟੀਆਂ ਦੇ ਲੀਡਰਾਂ ਨੇ ਹੀ ਫੈਸਲਾ ਕਰਨਾ ਹੈ। ਮਾਊਂਟ ਬੈਟਨ ਦਾ ਕੋਈ ਦਖਲ ਨਹੀਂ। ਦੋਵੇਂ (ਲੀਗ ਅਤੇ ਕਾਂਗਰਸ) ਆਜ਼ਾਦ ਹਨ ਖੁਦ ਹੀ ਫੈਸਲਾ ਕਰਨਗੇ। ਬਰਤਾਨੀਆ ਦਾ ਕੋਈ ਦਖਲ ਨਹੀਂ ਹੋਵੇਗਾ।

P. 14 (Q. 3) The Question is how to keep...

ਜੋ ਮੈਂ ਪਹਿਲਾਂ ਲਿੱਖ ਚੁੱਕਾ ਹਾਂ ਉਸ ਦੀ ਪੁਸ਼ਟੀ ਹੋ ਗਈ ਹੈ। ਦੇਖੋ ਸਫ਼ਾ (10) ਅਤੇ (11) ਮਾਊਂਟ ਬੈਟਨ ਨੇ ਸਾਫ਼ ਆਖ ਦਿੱਤਾ ਹੈ ਕਿ ਮੈਂ (ਮਾਊਂਟ ਬੈਟਨ) ਮੁਸਲਿਮ ਲੀਗ (ਪਾਕਿਸਤਾਨ ਦੀ ਮਾਲਕ) ਅਤੇ ਕਾਂਗਰਸ (ਹਿੰਦੁਸਤਾਨ ਦੀ ਮਾਲਕ) ਦੋਵੇਂ ਆਜ਼ਾਦ ਦੇਸ਼ਾਂ ਵਾਲਿਆਂ ਉਤੇ ਸਿੱਖਾਂ ਖਾਤਰ ਕੋਈ ਫੈਸਲਾ ਠੋਸ ਨਹੀਂ ਸਕਦਾ। ਇਹ ਸਿੱਖਾਂ ਦਾ ਹੁਣ ਆਪਣਾ ਕੰਮ ਹੈ ਹਿੰਦੁਸਤਾਨ ਨੇ ਇਕ ਸਿੱਖ ਵੰਡ ਕਮੇਟੀ (Partition Committee) ਵਿਚ ਪਾ ਦਿੱਤਾ ਹੈ (ਇਹ ਕਾਂਗਰਸ ਨੇ ਸਿੱਖ ਕੌਮ ਦੇ ਆਂਸੂ ਪੂੰਜਣ ਵਾਸਤੇ ਕੀਤਾ) ਮਾਊਂਟੀ ਨੇ ਕਿਹਾ ਕਿ ਪੰਜਾਬ ਦੀ ਤਕਸੀਮ ਦਾ ਜ਼ਿੰਮੇਵਾਰ ਮੈਂ ਨਹੀਂ ਹਾਂ। ਸਿੱਖ ਹੁਣ ਵੀਟੋ ਗੰਵਾ ਕੇ ਜ਼ੀਰੋ ਬਣ ਚੁੱਕੇ ਹਨ। ਸਿੱਖ ਲੀਡਰ ਜ਼ੀਰੋ ਹੋਣ ਦੇ ਖੁਦ ਜ਼ਿੰਮੇਵਾਰ ਹਨ।

File P (ਪੈਰਾ 3) ਮੈਂ ਪਹਿਲਾਂ ਲਿੱਖ ਚੁੱਕਾ ਹਾਂ ਕਿ ਮਾਊਂਟ ਬੈਟਨ ਨੇ ਨਕਸ਼ਾ ਮੰਗਵਾ ਕੇ ਦਿਖਾਇਆ (ਕਿਸ ਨੂੰ ਸਿੱਖ ਲੀਡਰਾਂ ਨੂੰ ਦਿਖਾਇਆ ਸੀ) ਮਾਊਂਟੀ ਲਿਖਦਾ ਹੈ Reffering to the sikh community, the viceroy said, "Congress had put forward the resolution, mainly at the request of the sikh community, on partition of the Punjab. I sent for a MAP showing (to whom to sikh leaders) the population of the sikhs & I was astonished to find that the plan which the sikhs had produced would devide the community almost into two equal halves. I spent a great deal of time of find out a solution which would keep the sikh community to-gether. But I had not been able to see any solution." The request came to me as a fremendous shock etc. 4th June, 1947.

ਮਾਊਂਟ ਬੈਟਨ ਨੇ ਇਸ ਹੱਲ ਨੂੰ ਲੱਭਣ ਦੀ ਪੂਰੀ ਕੋਸ਼ਿਸ਼ ਕੀਤੀ ਜੋ ਮੈਂ ਅਗਾਹਾਂ ਜਾ ਕੇ ਲਿਖਾਂਗਾ ਜੋ ਮੈਨੂੰ ਕੈਮਪਵੈਲ ਜੋਹਨਸਨ ਨੇ ਰੌਸ਼ਨੀ ਪਾਈ ਅਤੇ ਕਿਹਾ ਕਿ ਸਿੱਖ ਲੀਡਰਸ਼ਿਪ ਨੇ ਸਿੱਖ ਕੌਮ ਦਾ ਬੇੜਾ ਗ਼ਰਕ ਕਰ ਦਿੱਤਾ। ਮਾਸਟਰ ਤਾਰਾ ਸਿੰਘ ਜਾਣਦਾ ਸੀ ਉਸ ਦੀ ਕੀਤੀ ਹੋਈ ਇਹ (ਗ਼ਦਾਰੀ) 50 ਸਾਲ ਛੁਪੀ ਰਹੇਗੀ ਅਤੇ ਇਹ ਕਾਗਜ਼ਾਤ 1997 ਤੋਂ ਬਾਅਦ ਉੱਗੇ ਹੋਣਗੇ।

File Page 21 - ਇਹ ਗੱਲ 4 ਜੂਨ 1947 ਦੀ ਹੈ। 3 ਜੂਨ ਨੂੰ ਸਿੱਖ ਲੀਡਰ ਸਿੱਖ ਕੌਮ ਵਾਸਤੇ ਸਭ ਕੁਝ ਕਰ ਸਕਦੇ ਸਨ ਜੇ ਕਰ ਉਹ ਨਹੀਂ ਆਖ ਦਿੰਦੇ ਤਾਂ ਪਾਕਿਸਤਾਨ ਅਤੇ ਹਿੰਦੁਸਤਾਨ ਦਾ ਹੋਰ ਹੀ ਨਕਸ਼ਾ ਹੋਣਾ ਸੀ। ਕਾਂਗਰਸ ਅਤੇ ਮੁਸਲਿਮ ਲੀਗ ਦੋਵਾਂ ਨੇ ਹੀ ਸਿੱਖ ਲੀਡਰਾਂ ਦੇ ਗੋਡੇ ਫੜਨੇ ਸਨ ਅਤੇ ਕਹਿਣਾ ਸੀ ਸਰਦਾਰੋ ਜਿਊਂਦੇ ਸਾਨੂੰ ਰਹਿਣ ਦਿਉ ਜੋ ਮਰਜ਼ੀ ਹੈ ਲੈ ਲਵੋ ਸਾਡੀ ਆਜ਼ਾਦੀ (ਹਿੰਦੁਸਤਾਨ ਅਤੇ ਪਾਕਿਸਤਾਨ) ਅੰਗਰੇਜ਼ ਦੇ ਹੱਥ ਨਹੀਂ। ਤੁਹਾਡੇ (ਸਿੱਖਾਂ ਦੇ ਹੱਥ ਹੈ) ਹੁਣ ਸਿੱਖ ਲੀਡਰਾਂ ਦੀ ਗੱਲ 4 ਜੂਨ ਨੂੰ ਕਿਸੇ ਨੇ ਵੀ ਨਹੀਂ ਮੰਨਣੀ ਸੀ ਜਦ ਵੀਟੋ ਪਾਵਰ 3 ਜੂਨ ਨੂੰ ਪਰ (ਖੰਭ) ਲਾ ਕੇ ਉਡ ਗਈ। ਮਾਊਂਟ ਬੈਟਨ ਨੇ ਸਾਫ਼ ਕਹਿ ਦਿੱਤਾ ਕਿ ਹੁਣ ਸਭ ਕੁਝ ਮੁਸਲਿਮ ਲੀਗ ਅਤੇ ਕਾਂਗਰਸ ਨੇ ਕਰਨਾ ਹੈ ਇਹ ਜੋ ਚਾਹੁਣ ਕਰਨ।

Information Deptt. Indian office (telegrams B. 407, 407 A, 407 B from the Press information Bureau)

P. 16 Mount Batten (The Telegram) to the Secreraty of State of India Earl of Listowel Immediate (for attention). 4 ਜੂਨ 1947 ਮੁਸਲਾਮਾਨਾਂ ਦਾ ਡਾਨ (ਸੁਬਾਹ, ਸਵੇਰ ਦੀ ਪਹਿਲੀ ਰੌਸ਼ਨੀ ਸੂਰਜ ਵੱਲੋਂ ਧਰਤੀ ਉਤੇ) ਅਖਬਾਰ ਲਿਖਦਾ ਹੈ "ਅੱਲਾ ਅਕਬਰ ਦੀ ਰਹਿਮਤ ਦਸ ਕਰੋੜ ਮੁਸਮਲਾਨਾਂ ਉਤੇ ਉਸ ਅੱਲਾ ਦਾ ਧੰਨਵਾਦ ਅਤੇ ਸ਼ੁਕਰ ਇਸ ਬੜੇ ਦਿਨ ਨੂੰ ਵਗੈਰਾ ਵਗੈਰਾ" ਪਾਕਿਸਤਾਨ ਬਣ ਗਿਆ ਮੁਸਲਮਾਨ ਖੁਸ਼ੀ ਨਾਲ ਝੂਮ ਉਠੇ, ਮਗਰਬੀ ਪੰਜਾਬ ਵਿਚ ਕੁਸ਼ੀਆਂ ਨੱਚਣ ਲੱਗੀਆਂ। ਸਿੱਖਾਂ ਦੀ ਪ੍ਰੇਸ਼ਾਨੀ ਵਧਣ ਲੱਗੀ ਹਰੇਕ ਹਿੰਦੂ-ਸਿੱਖ ਨੂੰ ਆਪਣੇ ਆਪ ਨੂੰ ਬਚਾਉਣ ਦੀ ਪੈ ਗਈ। ਮੁਸਲਮਾਨ ਪੰਜਾਬ ਪੁਲਿਸ ਵਿਚ ਪਹਿਲਾਂ ਹੀ ਬਹੁਤ ਜ਼ਿਆਦਾ ਸਨ ਯਾਨੀ ਆਪਣੀ ਆਬਾਦੀ ਦੇ ਤਨਾਸਬ ਤੋਂ ਵੀ ਬਹੁਤ ਜ਼ਿਆਦਾ ਸਨ। ਮਸ਼ਰਕੀ ਪੰਜਾਬ (ਅੰਮ੍ਰਿਤਸਰ) ਵਿਚ ਬੈਠੇ ਮਾਸਟਰ ਤਾਰਾ ਸਿੰਘ ਨੂੰ ਆਪਣੀ ਮੌਤ ਦੇ ਸੁਪਨੇ ਡਰ ਦੇ ਸਾਰੇ ਤਿੰਨ ਦਿਨ ਪਹਿਲਾਂ ਹੀ ਆਉਣ ਲੱਗ ਪਏ ਦੇਖੋ U (V. XI P. 25) 31 May 1947. ਦੇਖੋ ਸਫਾ 13 ਤੇ.

4.6.1947 Page 5 - Viceroy, Secy. of State ਨੂੰ ਤਾਰ Immediate (attention) Para 4)

ਪੰਡਿਤ ਨਹਿਰੂ ਨੇ ਸੂਬਾ ਸਰਹੱਦ ਦੀ ਕਾਂਗਰਸ ਵਜ਼ਾਰਤ ਦੀ ਵਕਾਲਤ ਛੱਡ ਦਿੱਤੀ, ਕੌਣ ਦੂਸਰੇ ਖਾਤਰ ਆਪਣੇ ਵਾਸਤੇ ਮੁਸੀਬਤ ਲੈਂਦਾ ਹੈ। ਨਹਿਰੂ ਸਰਹੱਦੀ ਸੂਬੇ ਬਾਰੇ ਲਾਰਡ ਮਾਊਂਟ ਬੈਟਨ ਨੂੰ ਰਾਜ਼ੀ ਨਾ ਕਰ ਸਕਿਆ ਅਤੇ ਉਸ ਨੂੰ ਆਪਣੀ ਰਾਏ ਸਰਹੱਦੀ ਸੂਬੇ (ਪਠਾਣ ਇਲਾਕਾ) ਦੀਆਂ ਵੋਟਾਂ ਬਾਰੇ ਛੱਡਣੀ ਪਈ।

File P. 6 (Para 7) ਬਲਦੇਵ ਸਿੰਘ ਨੇ ਮਾਊਂਟ ਬੈਟਨ ਨੂੰ ਆਖਿਆ ਕਿ ਸਿੱਖਾਂ ਦੇ ਹੱਕਾਂ ਦੀ ਬਾਬਤ ਬਾਊਂਡਰੀ ਕਮਿਸ਼ਨ ਨੂੰ ਪੂਰੀ ਤਰ੍ਹਾਂ ਵਿਸਥਾਰ ਨਾਲ ਦੱਸੋ ਕਿਉਂਕਿ ਸਿੱਖ ਲੀਡਰ ਕੇਵਲ ਪੰਜਾਬ ਦੀ ਤਕਸੀਮ ਨੂੰ ਹੀ ਮੰਨ ਕੇ 3 ਜੂਨ ਦੀ ਦੁਪਹਿਰ ਨੂੰ 12.30 ਬਜੇ ਆਪਣੀ ਵੀਟੋ ਪਾਵਰ ਨੂੰ ਜ਼ੀਰੋ ਕਰ ਚੁੱਕੇ ਸਨ ਅਤੇ ਗੱਲ ਦੁਪਹਿਰ ਤੋਂ ਬਾਅਦ ਰਾਤ ਦੇ 10.50 ਮਿੰਟ ਦੀ ਹੈ। ਮਾਊਂਟ ਬੈਟਨ ਨੇ ਬਲਦੇਵ ਸਿੰਘ ਦੀ ਇਹ ਰਾਏ ਸਾਰੇ ਲੀਡਰਾਂ ਦੀ ਮੀਟਿੰਗ ਵਿਚ ਰੱਦ ਕਰ ਦਿੱਤੀ

ਕਿਉਂਕਿ ਹੁਣ ਹਿੰਦੁਸਤਾਨ ਅਤੇ ਪਾਕਿਸਤਾਨ ਦੀਆਂ ਪਾਰਟੀਆਂ ਨੇ ਹੀ ਇਹ ਬਾਊਂਡਰੀ ਕਮਿਸ਼ਨ ਦਾ ਕੰਮ ਸਿਰੇ ਚਾੜਨਾ ਹੈ। ਮਾਊਂਟ ਬੈਟਨ ਦੋਵੇਂ ਸਰਕਾਰਾਂ ਵਿਚੋਂ ਕਿਸੇ ਸਰਕਾਰ ਦੀ ਮੁਖਾਲਫ਼ਤ ਕਿਉਂ ਲਵੇ? ਬਲਦੇਵ ਸਿੰਘ ਨੇ ਆਪਣੀ ਰਾਏ ਨੂੰ ਵਾਪਸ ਲਿਆ ਅਤੇ ਚੁਪ ਕਰਕੇ ਬੈਠ ਗਿਆ। ਮਾਊਂਟੀ ਨੇ ਇਹ ਵੀ ਆਖ ਦਿੱਤਾ ਕਿ ਹਿੰਦੁਸਤਾਨ ਅਤੇ ਪਾਕਿਸਤਾਨ ਨੂੰ ਡੋਮੀਨੀਅਨ-ਸਟੇਟਸ 5 ਜੂਨ ਸਵੇਰੇ 10 ਵਜੇ ਮਿਲ ਜਾਵੇਗਾ। etc.

2.6. 1947 (File P - 18 Telegram to Secretary of State London) ਰਿਯਾਸਤਾਂ ਦੇ ਰਾਜੇ ਦਮ ਤੋੜ ਗਏ ਅਤੇ ਅੰਗਰੇਜ਼ੀ ਰਾਜ ਦਾ ਖਾਤਮਾ ਹੋਣ ਕਰਕੇ ਬਹੁਤ ਪ੍ਰੇਸ਼ਾਨ ਸਨ। ਬਹੁਤ ਹੀ ਥੋੜ੍ਹੇ ਰਾਜੇ ਉਠ ਕੇ ਬੋਲੇ ਕਿ ਸਾਡਾ ਕੀ ਬਣੇਗਾ? ਗਿਆਨੀ ਕਰਤਾਰ ਸਿੰਘ 2 ਜੂਨ ਨੂੰ ਫਰੀਦਕੋਟ ਦੇ ਰਾਜੇ ਨੂੰ ਨਾਲ ਲੈ ਕੇ ਮਾਊਂਟ ਬੈਟਨ ਨੂੰ ਮਿਲੇ। ਮਿਸਟਰ ਜਿਨਾਹ ਨਾਲ ਮਿਲਣੀ ਕਰਕੇ ਰਾਜਾ ਫਰੀਦਕੋਟ ਅਤੇ ਗਿਆਨੀ ਕਰਤਾਰ ਸਿੰਘ ਸਿੱਖ ਰਿਆਸਤਾਂ ਨੂੰ ਪਾਕਿਸਤਾਨ ਵਿਚ ਰੱਖਣਾ ਚਾਹੁੰਦੇ ਸਨ। ਮਿਸਟਰ ਜਿਨਾਹ ਸਿੱਖ ਰਿਆਸਤਾਂ ਨੂੰ ਕੁਝ ਕੁ ਆਜ਼ਾਦੀ ਵੀ ਦੇਵੇਗਾ। ਪਰ ਮਾਊਂਟ ਬੈਟਨ ਨੇ ਸੁਣ ਕੇ ਕੋਈ ਫੈਸਲਾ ਨਾ ਦਿੱਤਾ ਕਿਉਂਕਿ ਉਹ ਤਿੰਨੇ ਪਾਰਟੀਆਂ ਨੂੰ ਤਜਵੀਜ਼ਾਂ ਦੇ ਕੇ ਉਨ੍ਹਾਂ ਦੀ 'ਹਾਂ' ਜਾਂ 'ਨਾ' ਦਾ ਮੁਨਤਜ਼ਰ ਸੀ। ਮਾਊਂਟੀ ਵਾਸਤੇ ਗਿਆਨੀ ਜੀ ਦੀ ਮੀਟਿੰਗ ਕੋਈ ਖਾਸ ਮਹਾਨਤਾ ਨਹੀਂ ਰੱਖਦੀ ਸੀ। ਮਾਊਂਟ ਬੈਟਨ ਨੇ ਆਖਿਆ ਕਿ ਗਿਆਨੀ ਕਰਕਾਰ ਸਿੰਘ ਨੂੰ 3 ਜੂਨ 2.45 ਸ਼ਾਮ ਨੂੰ ਮਿਲਿਆ ਜਾਵੇਗਾ। (V. XI P. 38) 2.6. 1947

(V. XI P. 760) 30 ਜੂਨ ਨੂੰ ਗਿਆਨੀ ਕਰਤਾਰ ਸਿੰਘ ਅਤੇ ਬਲਦੇਵ ਸਿੰਘ ਮਾਊਂਟੀ ਨੂੰ ਮਿਲੇ ਅਤੇ ਆਖਿਆ ਕਿ ਸਾਨੂੰ (ਸਿੱਖ ਕੌਮ ਨੂੰ) ਨਾ ਹਿੰਦੁਸਤਾਨ ਅਤੇ ਨਾ ਹੀ ਪਾਕਿਸਤਾਨ ਖਾਸ ਰਾਖਵੇਂ ਹੱਕ ਦੇਣ ਨੂੰ ਤਿਆਰ ਹੈ ਪਰ ਰੋਂਦਿਆਂ ਕੀ ਬਣਦਾ ਹੈ। ਮਾਸਟਰ ਤਾਰਾ ਸਿੰਘ ਨੂੰ ਤਾਂ ਹੁਣ ਕਿਸੇ ਵੀ (ਉੱਚੇ ਲੀਡਰ) ਨੂੰ ਮਿਲਣ ਦੀ ਲੋੜ ਨਹੀਂ ਸੀ। ਜ਼ਿਆਦਾ ਕੀਰਨੇ ਪਾਉਣ ਵਾਲਾ ਗਿਆਨੀ ਕਰਤਾਰ ਸਿੰਘ ਹੀ ਸੀ। ਦੇਖੋ ਸਫਾ (P. 206) Mosely.

30 ਜੂਨ 1947 (V. XI P. 760) ਮਾਊਂਟੀ ਨੇ ਗਿਆਨੀ ਕਰਤਾਰ ਸਿੰਘ ਅਤੇ ਬਲਦੇਵ ਸਿੰਘ ਨੂੰ ਆਖਿਆ ਕਿ 15 ਅਗਸਤ ਦੇ ਬਾਅਦ ਮਾਊਂਟੀ ਦੀ ਕੋਈ ਵੀ (ਪਾਵਰ) (ਹਕੂਮਤ ਕਰਨ ਦਾ ਹੱਕ) ਨਹੀਂ ਰਹੇਗਾ, ਮਾਊਂਟੀ ਕੇਵਲ ਨਾਂਅ ਦਾ ਹੀ ਗਵਰਨਰ ਜਨਰਲ ਹੋਵੇਗਾ ਸਾਰੀ ਤਾਕਤ ਨਹਿਰੂ ਦੇ ਹੱਥ ਹੋਵੇਗੀ।

ਮਾਊਂਟੀ ਸਿੱਖਾਂ ਦੀ ਤਰਫ਼ ਤੋਂ ਅਰਜ਼ ਹੀ ਕਰ ਸਕਦਾ ਹੈ ਨਹਿਰੂ ਨੂੰ। ਹੁਣ ਨਹਿਰੂ ਤੇ ਜਿਨਾਹ ਦੋਵੇਂ ਮਾਊਂਟੀ ਤੋਂ ਉਚੇ ਹਨ ਹਾਲਾਂ ਕਿ ਪਾਕਿਸਤਾਨ ਅਤੇ ਹਿੰਦੁਸਤਾਨ ਵਜੂਦ ਵਿਚ ਨਹੀਂ ਆਏ।

ਪਾਕਿਸਤਾਨ 2 ਜੂਨ ਨੂੰ ਬਣ ਗਿਆ, ਵਜੂਦ ਵਿਚ ਆਇਆ 14 ਅਗਸਤ ਨੂੰ। ਅੰਗਰੇਜ਼ ਅਤੇ ਕਾਂਗਰਸ ਦੀ ਮੁਖਾਲਫਤ ਦੇ ਬਾਵਜੂਦ ਬਣਿਆ। ਸਿੱਖ ਲੀਡਰਾਂ ਨੇ ਤਾਂ ਮਾਊਂਟੀ ਦੇ ਸਾਹਮਣੇ ਹੀ ਪਾਕਿਸਤਾਨ ਮੰਨ ਕੇ ਅੱਧੀ ਸਿੱਖ ਕੌਮ ਇਸ ਦੀ ਰਈਯਤ ਬਣਾ ਦਿੱਤੀ।

2.6.1947 File P. 3 Mount Batten ਨੇ ਤਿੰਨਾਂ ਪਾਰਟੀਆਂ ਦੇ ਲੀਡਰਾਂ ਤੋਂ 'ਹਾਂ' ਜਾਂ 'ਨਾਂ' ਦੀ ਲਿਖਤੀ ਰੂਪ ਵਿਚ ਚਿੱਠੀ 2 ਜੂਨ 1947 ਵਾਲੇ ਦਿਨ ਮੰਗ ਲਈ ਸੀ ਤਾਂਕਿ ਉਹ ਬ੍ਰਿਟਿਸ਼ ਗੌਰਮਿੰਟ ਨੂੰ ਫੌਰਨ ਇਤਲਾਹ ਦੇਵੇ। ਦੇਖੋ ਸਫਾ 11 ਅਤੇ 12 ਮਾਊਂਟ ਬੈਟਨ ਭਾਂਪ ਗਿਆ ਸੀ ਕਿ ਤਿੰਨੇ ਪਾਰਟੀਆਂ ਦੇ ਲੀਡਰ 'ਹਾਂ' ਕਰ ਦੇਣਗੇ। ਮਾਸਟਰ ਤਾਰਾ ਸਿੰਘ ਨੇ (ਉਸ ਵਕਤ 3 ਸਿੱਖ ਲੀਡਰ ਮਾਸਟਰ ਤਾਰਾ ਸਿੰਘ, ਬਲਦੇਵ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਦਿੱਲੀ ਵਿਚ ਹਾਜ਼ਰ ਸਨ) ਆਪਣੀ ਅਤੇ ਕਤਰਾਰ ਸਿੰਘ ਦੀ ਪੁਜੀਸ਼ਨ ਬਚਾਉਣ ਵਾਸਤੇ ਬਲਦੇਵ ਸਿੰਘ ਤੋਂ ਇਹ ਲਿਖਵਾਇਆ (My Sikh Friends and I) (ਮੈਂ ਅਤੇ ਮੇਰੇ ਦੋਸਤ) ਪੰਜਾਬ ਦੀ ਵੰਡ ਚਾਹੁੰਦੇ ਹਾਂ ਅਤੇ ਤੁਸੀਂ (ਮਾਊਂਟ ਬੈਟਨ) ਇਹ ਸਾਡੀ ਮੰਗ ਮੰਨ ਵੀ ਲਈ ਹੈ ਜੋਕਿ ਬੜਾ ਹੀ ਚੰਗਾ ਕੰਮ ਸਾਡੇ ਵਾਸਤੇ ਕੀਤਾ ਹੈ। We (My Sikh friends & I do appreciate the partition of the Punjab etc.) -ਪੰਡਿਤ ਨਹਿਰੂ ਨੇ ਜਾਂ ਜਿਨਾਹ ਨੇ ਕਦੀ ਵੀ ਐਸੇ ਲਫਜ਼ (My Friends and I) ਮੁਕੀਸਿਆਸਤ ਵਿਚ ਨਹੀਂ ਵਰਤੇ। ਦੋਸਤ ਤਾਂ ਤਾਸ਼ ਖੇਡਣ ਵਾਲੇ ਅਤੇ ਸ਼ਰਾਬ ਪੀਣ ਵਾਲੇ ਹਮ-ਖਿਆਲਾ ਵੀ ਹੋ ਸਕਦੇ ਹਨ। "You (to Mount Batten) know the conditons on which the sikhs provisionally accepted the plan & joined the constitutent Assembly." ਇਸ ਦਾ ਮਤਲਬ ਇਹ ਕਿ ਅਸੀਂ (ਤਿੰਨ ਸਿੱਖ ਲੀਡਰਾਂ ਜਿਨ੍ਹਾਂ ਵਿਚ ਮਾਸਟਰ ਤਾਰਾ ਸਿੰਘ ਸਭ ਤੋਂ ਬੜਾ ਸਿਰ ਕੱਢ ਲੀਡਰ ਹੈ) ਆਪਣੀ ਸਿੱਖ ਕੌਮ ਨੂੰ ਦੋ ਬਰਾਬਰ ਹਿੱਸਿਆਂ ਵਿਚ ਵੰਡ ਕੇ ਅੱਧੀ ਪਾਕਿਸਤਾਨ ਨੂੰ ਅਤੇ ਦੂਸਰੀ ਅੱਧੀ ਹਿੰਦੋਸਤਾਨ ਨੂੰ ਦੇ ਦਿੱਤੀ। ਪਾਕਿਸਤਾਨ ਵਿਚ ਰਾਜ ਮੁਸਲਿਮ ਲੀਗ ਦਾ ਹੋਣਾ ਹੈ ਅਤੇ

ਹਿੰਦੋਸਤਾਨ ਵਿਚ ਕਾਂਗਰਸ ਦਾ ਹੋਣਾ ਹੈ ਅਤੇ ਫੇਰ ਪਾਕਿਸਤਾਨ ਸਵਿਧਾਨ ਸਭਾ ਵਿਚ ਦੋ ਨੁਮਾਇੰਦੇ ਭੇਜਣੇ ਮੰਨ ਲਏ ਹਨ ਜੋ ਗਿਆਨੀ ਕਰਤਾਰ ਸਿੰਘ, ਸ. ਉੱਜਲ ਸਿੰਘ ਸਨ ਅਤੇ ਹਿੰਦੋਸਤਾਨ ਸਵਿਧਾਨ ਸਭਾ ਵਿਚ ਵੀ ਦੋ ਨੁਮਾਇੰਦੇ ਭੇਜ ਰਹੇ ਹਾਂ (ਬਲਦੇਵ ਸਿੰਘ ਅਤੇ ਸੰਤ ਸਿੰਘ ਸਨ)।

(ਦਾਸ ਵੱਲੋਂ) - ਹੁਣ ਆਪਾਂ ਖੁਦ ਹੀ ਸੋਚੀਏ ਕਿ ਜੋ ਕੌਮ ਦੋ ਸਰਕਾਰਾਂ (ਪਾਕਿਸਤਾਨ ਅਤੇ ਹਿੰਦੋਸਤਾਨ) ਵਿਚ ਰਈਯਤ ਹੋਣ ਉਸ ਕੌਮ ਦੀ ਮੱਦਦ ਤੀਸਰੀ ਅੰਗਰੇਜ਼ ਸਰਕਾਰ ਕਿਵੇਂ ਕਰ ਸਕਦੀ ਹੈ। ਤੀਸਰੀ ਸਰਕਾਰ ਦੋਵੇਂ ਸਰਕਾਰਾਂ ਦੇ ਅੰਦਰੂਨੀ ਮਾਮਲਿਆਂ ਵਿਚ ਦਖਲ ਦੇ ਕੇ ਝਗੜਾ ਸਹੇੜੇਗੀ। ਮਾਸਟਰ ਤਾਰਾ ਸਿੰਘ ਅਕਾਲੀ ਦਲ ਦੀ ਹਾਈ ਕਮਾਂਡ (ਜਿਸ ਦਾ ਲੀਡਰ ਸ. ਕਰਤਾਰ ਸਿੰਘ ਜਾਂ ਸ਼ਹੀਦੀ ਦਲ ਦੀ ਹਾਈ ਕਮਾਂਡ ਜਿਸ ਦਾ ਲੀਡਰ ਜਥੇਦਾਰ (ਊਧਮ ਸਿੰਘ ਨਾਗੋਕੇ ਸੀ) ਬੁਲਾਈ ਜਾ ਸਕਦੀ ਸੀ ਪਰ ਨਹੀਂ ਬੁਲਾਈ ਗਈ ਕਿਉਂਕਿ ਮਾਸਟਰ ਜੀ ਦੀ ਸੌਦੇਬਾਜੀ ਬਲਦੇਵ ਸਿੰਘ ਦੀ ਵਜੀਰੀ ਵਾਸਤੇ (ਉਸ ਦੀ ਆਪਣੀ ਪੈਨਸ਼ਨ ਬਲਦੇਵ ਸਿੰਘ ਦੀ ਜੇਬ ਵਿਚੋਂ) ਪੰਡਤ ਨਹਿਰੂ ਨਾਲ ਹੋ ਚੁੱਕੀ ਸੀ। ਮੇਰਾ ਪੱਕਾ ਯਕੀਨ ਹੈ ਕਿ ਮਾਸਟਰ ਤਾਰਾ ਸਿੰਘ ਨੇ ਗਾਂਧੀ ਅਤੇ ਨਹਿਰੂ ਨੂੰ ਆਖ ਦਿੱਤਾ ਸੀ ਕਿ ਸਿੱਖਾਂ ਦੇ ਦਿਮਾਗ ਦੀ ਕੁੰਜੀ ਮੇਰੇ (ਮ. ਤਾਰਾ ਸਿੰਘ) ਪਾਸ ਹੈ ਮੈਂ ਨੇ ਸਭ ਕੁਝ ਤੁਹਾਡੇ ਵਾਸਤੇ (ਹਿੰਦੂਆਂ ਵਾਸਤੇ) ਹੀ ਕਰਨਾ ਏ ਵਕਤ ਆਉਣ ਤੇ ਹੀ ਪਤਾ ਲੱਗੇਗਾ ਕਿ ਮੈਂ ਕੌਣ ਹਾਂ।

ਮੈਂ (ਦਾਸ) 1982 ਵਿਚ ਸ. ਜੋਗਿੰਦਰ ਸਿੰਘ ਮਾਨ ਜੀ ਨੂੰ ਨਨਕਾਣੇ ਸਾਹਿਬ ਗੁ. ਜਨਮ ਅਸਥਾਨ ਮਿਲਿਆ। ਮੈਂ ਮਾਨ ਸਾਹਿਬ ਨੂੰ ਆਖਿਆ ਕਿ ਤੁਸੀਂ (ਮਾਨ ਸਾਹਿਬ) ਇਕ ਹਿੰਦੂ ਸੱਜਣ ਨੂੰ ਆਪਣਾ ਲੀਡਰ ਮੰਨਿਆ। ਹੈਰਾਨ ਹੋ ਕੇ ਪੁੱਛਣ ਲੱਗੇ ਉਹ ਕੌਣ? ਮੈਂ ਜਵਾਬ ਦਿੱਤਾ ਕਿ ਮਾਸਟਰ ਤਾਰਾ ਸਿੰਘ (ਜੋ ਪਹਿਲਾਂ ਨਾਨਕ ਚੰਦ ਸੀ ਅਤੇ ਗੋਪੀ ਚੰਦ ਦਾ ਪੁੱਤਰ ਸੀ) ਉਹ ਸਾਰੀ ਉਮਰ ਹਿੰਦੂ ਹੀ ਰਿਹਾ ਅਤੇ ਸਿੱਖਾਂ ਨੂੰ ਬੁਧੂ ਬਣਾਉਂਦਾ ਰਿਹਾ। ਮਾਨ ਸਾਹਿਬ ਕਹਿਣ ਲੱਗੇ। ਮੈਂ (ਮਾਨ ਸਾਹਿਬ) 1947 ਵਿਚ ਲਾਰਡ ਮਾਊਂਟ ਬੈਟਨ ਨਾਲ ਗੱਲਬਾਤ ਸਮੇਂ ਪਾਕਿਸਤਾਨ ਬਣਨ ਤੋਂ ਪਹਿਲਾਂ ਮਾਸਟਰ ਜੀ ਨੂੰ ਇਕ ਅਕਾਲੀ ਦਲ ਦੀ ਹਾਈਕਮਾਂਡ ਦੀ ਮੀਟਿੰਗ ਵਿਚ ਕਿਹਾ, "ਮਾਸਟਰ ਜੀ ਅੰਗਰੇਜ਼ ਜਾ ਰਿਹਾ ਹੈ ਹਿੰਦੋਸਤਾਨ ਛੱਡ ਕੇ। ਉਸ (ਮਾਊਂਟ ਬੈਟਨ) ਨਾਲ ਸਿੱਖ ਰਾਜ ਦੀ ਗੱਲਬਾਤ ਕਰੋ ਆਪਾਂ ਨੂੰ ਸਿੱਖ ਰਾਜ ਮਿਲ ਰਿਹਾ ਹੈ" ਅਸੀਂ ਸਾਰੇ ਨੀਚੇ ਦਰੀਆਂ ਦੇ ਉਪਰ ਬੈਠੇ ਸਾਂ। ਮਾਸਟਰ

ਜੀ ਨੇ ਮੈਨੂੰ (ਮਾਨ ਸ਼ਾਹਿਬ) ਆਪਣਾ ਹੱਥ ਦਰੀ ਉਪਰ ਫੇਰ ਕੇ ਜ਼ੋਰ ਨਾਲ ਕਿਹਾ, 'ਮੈਂ (ਮਾਸਟਰ ਤਾਰਾ ਸਿੰਘ) ਸਾਰੀ ਗੱਲ ਨਹਿਰੂ ਨਾਲ ਮੁਕਾ ਛੱਡੀ ਜੇ" ਮੈਂ ਚੁਪ ਕਰ ਗਿਆ ਕਿ ਮਾਸਟਰ ਜੀ ਨੇ ਸਭ ਕੰਮ ਨਹਿਰੂ ਨਾਲ ਕਰ ਛੱਡਿਆ ਹੈ। ਹਿੰਦੋਸਤਾਨ ਅਤੇ ਪਾਕਿਸਤਾਨ ਬਣ ਗਏ। ਸਿੱਖਾਂ ਨਾਲ ਵਧੀਕੀ ਹੋਣ ਲੱਗੀ। ਮੈਂ ਮਾਸਟਰ ਤਾਰਾ ਸਿੰਘ ਦੇ ਸਾਹਮਣੇ ਖੜ੍ਹਾ ਹੋ ਗਿਆ ਅਤੇ ਆਪਣੀ ਪੈਂਟ ਦੇ ਅਗਲੇ ਬਟਣ ਖੋਲ੍ਹ ਦਿੱਤੇ ਅਤੇ ਆਖਿਆ "ਮੈਂ ਨਹਿਰੂ ਨੂੰ ਆਖਿਆ ਕਿ ਤੂੰ (ਫਾਇਲ ਬਣ ਕੇ) ਮੇਰੀ...ਮਾਰ ਨਹਿਰੂ ਨੇ ਆਖਿਆ (It gives bad smell) ਇਸ ਵਿਚੋਂ ਗੰਦਾ ਮੁਸ਼ਕ ਮਾਰਦਾ ਹੈ" ਮਾਸਟਰ ਤਾਰਾ ਸਿੰਘ ਸ਼ਰਮਿੰਦਗੀ ਨਾਲ ਪਾਣੀ-ਪਾਣੀ ਹੋ ਗਿਆ। ਅਤੇ ਲੰਦਨ ਨੂੰ ਤੁਰ ਗਿਆ ਉਥੇ ਜਾ ਕੇ ਅੰਗਰੇਜ਼ ਲੀਡਰਾਂ ਨੂੰ ਕਹਿਣ ਲੱਗਾ, "ਸਾਨੂੰ ਕੁਝ ਦੇਵੋ ਸਾਡਾ ਬੁਰਾ ਹਾਲ ਹੈ" ਅੰਗਰੇਜ਼ ਲੀਡਰ ਕਹਿਣ ਲੱਗੇ "ਹੁਣ ਸਾਡੇ ਕੋਲ ਕੀ ਹੈ ਜੋ ਦੇ ਦੇਈਏ। ਉਸ ਵਕਤ ਤੁਸੀਂ ਕੁਝ ਨਹੀਂ ਮੰਗਿਆ, ਵਕਤ ਗਿਆ" ਅਸੀਂ ਸਿੱਖਾਂ ਨੂੰ ਮੁਸਲਮ ਲੀਗ ਅਤੇ ਕਾਂਗਰਸ ਦੇ ਬਰਾਬਰ ਬਿਠਾਇਆ, ਤੁਹਾਡੀ ਮਰਜ਼ੀ ਤੋਂ ਬਗੈਰ ਕੁੱਝ ਨਹੀਂ ਕਰ ਬਣ ਸਕਦਾ ਸੀ। ਤਿੰਨਾਂ ਪਾਰਟੀਆਂ ਪਾਸ (VETO) ਸੀ। ਮੈਂ ਇਹੀ ਵਾਰਤਾ ਜਗਜੀਤ ਸਿੰਘ ਚੋਹਾਨ ਨੂੰ ਸੁਣਾਈ। ਡਾਕਟਰ ਜਗਜੀਤ ਸਿੰਘ ਬੋਲੇ, "ਮੈਂ ਵੀ ਮਾਸਟਰ ਤਾਰਾ ਸਿੰਘ ਦੇ ਨਾਲ ਸੀ ਜਦ ਉਹ ਲੰਦਨ ਆਏ ਸਨ।"

ਇਹ ਡਰਾਮਾ ਸ. ਜੋਗਿੰਦਰ ਸਿੰਘ ਮਾਨ ਨੇ ਮਾਸਟਰ ਤਾਰਾ ਸਿੰਘ ਬਣ ਕੇ (ਮ. ਤਾਰਾ ਸਿੰਘ ਦੇ ਸਾਹਮਣੇ ਹੀ ਕੀਤਾ ਕਿ) "ਮੈਂ ਸਾਰੀ ਗੱਲ ਜਵਾਹਰ ਲਾਲ ਨਹਿਰੂ ਨਾਲ ਮੁਕਾ ਛੱਡੀ ਜੇ" (ਦਰੀ ਤੇ ਖੜ੍ਹਾ ਹੱਥ ਫੇਰਦੇ ਹੋਏ ਆਪਣੀ ਗੱਲ ਪੱਕੀ ਕਰਨ ਵਾਸਤੇ) ਮਾਸਟਰ ਤਾਰਾ ਸਿੰਘ ਦੇ ਸਾਹਮਣੇ ਉਸ ਨੂੰ ਕੌਡਿਉਂ ਖੋਟਾ, ਧੋਖੇਬਾਜ਼, ਗ਼ਦਾਰ, ਕੌਮ ਘਾਤਕ, ਬਗੈਰ ਸਿੱਖ ਕੌਮ ਨੂੰ ਦੱਸੇ ਪੁੱਛੇ ਖੂਹ ਵਿਚ ਗੁਲਾਮੀ ਦਾ ਕਿ ਤਕੜਾ ਤੌਂਕ ਪਾ ਕੇ ਸੁੱਟ ਦਿੱਤਾ। ਸਾਬਤ ਕੀਤਾ ਹੈ। ਮਾਸਟਰ ਤਾਰਾ ਸਿੰਘ ਨੂੰ ਉਸ ਕੋਲ ਜਾਣਾ ਚਾਹੀਦਾ ਸੀ ਜਿਸ ਨਾਲ ਸਾਰੀ ਗੱਲ ਮੁਕਾਈ ਸੀ।

File P. 2 The Sikhs : - The Viceroy continuing said that he was...4.6..1947.

ਇਸ ਪੈਰੇ ਵਿਚ ਮਾਊਂਟ ਬੈਟਨ ਆਖਦਾ ਹੈ ਕਿ ਸਿੱਖਾਂ ਦੀ ਪੁਜੀਸ਼ਨ ਰੱਖਣ ਵਾਸਤੇ ਲੰਦਨ ਵਿਚ ਕਿਤਨਾ ਜ਼ਿਆਦਾ ਸੋਚਿਆ ਗਿਆ। ਮੈਂ ਸਿੱਖ ਲੀਡਰਾਂ ਨੂੰ ਵਾਰ-ਵਾਰ ਪੁੱਛਿਆ ਕਿ ਤੁਸੀਂ ਪੰਜਾਬ ਦੀ ਵੰਡ ਚਾਹੁੰਦੇ ਹੋ? ਤੁਸੀਂ ਐਸਾ ਕਰਨ

ਵਿਚ ਘਾਟੇ ਵਿਚ ਹੈ। ਪਰ ਉਹ ਨਾ ਮੰਨੇ (ਮਾਸਟਰ ਤਾਰਾ ਸਿੰਘ) ਦੀ ਸੌਦੇਬਾਜ਼ੀ (ਨਹਿਰੂ ਨਾਲ) ਨੇ ਸਾਰਾ ਕੰਮ ਖਰਾਬ ਕਰ ਦਿੱਤਾ।

1947-15 ਅਗਸਤ ਵਾਲੇ ਦਿਨ ਮਾਸਟਰ ਤਾਰਾ ਸਿੰਘ ਦਾ ਬਿਆਨ ਆ ਗਿਆ ਅੰਗਰੇਜ਼ ਧੋਖਾ ਦੇ ਗਿਆ ਹੈ ਅਤੇ ਨਨਕਾਣਾ ਸਾਹਿਬ ਪਾਕਿਸਤਾਨ ਦੇ ਹਵਾਲੇ ਕਰ ਗਿਆ ਹੈ। ਸਿੱਖਾਂ ਨੂੰ 15 ਅਗਸਤ ਦੀ ਰਾਤ ਮੰਜੇ 'ਤੇ ਨਹੀਂ ਬਲਕਿ ਭੁੰਜੇ (ਜ਼ਮੀਨ ਉਤੇ) ਸੌਣਾ ਚਾਹੀਦਾ ਹੈ ਸੋਗ ਵਜੋਂ, ਅਤੇ ਕਾਲੇ ਬਿੱਲੇ ਬਾਜ਼ੂਆਂ 'ਤੇ ਬੰਨ੍ਹ ਕੇ ਰੋਸ ਪ੍ਰਗਟ ਕਰਨਾ ਚਾਹੀਦਾ ਹੈ। ਲੁਧਿਆਣੇ ਮੈਂ ਜੀ. ਟੀ. ਰੋਡ 'ਤੇ ਖੜ੍ਹੇ ਹੋ ਕੇ 15 ਅਗਸਤ ਵਾਲੇ ਦਿਨ ਖੜ੍ਹੇ ਸਿੱਖਾਂ ਨੂੰ (ਨਵਾਬ ਦੀ ਸਰਾਂ ਸਾਹਮਣੇ) ਆਖਿਆ। "ਗ਼ਦਾਰ ਗਦਾਰੀ ਕਰ ਗਿਆ, ਹੁਣ ਅੱਖਾਂ ਵਿਚ ਅੱਥਰੂ ਲਿਆ ਕੇ ਰੋ ਕੇ ਵੀ ਦਿਖਾ ਦੇਵੋ ਮਾਸਟਰ ਤਾਰਾ ਸਿੰਘ ਕੌਮ ਨਾਲ ਗਦਾਰੀ ਕਰ ਗਿਆ (V. XI. P. 158-165) ਪੜ੍ਹਨ ਦੇ ਕਾਬਲ ਹੈ।

(V. XI. P. 158) ਦਿੱਲੀ, ਚੀਨ ਦੇ ਨਵੇਂ ਸਫ਼ੀਰ ਨੇ 5 ਜੂਨ 1947 ਨੂੰ ਕਾਕਟੇਲ ਪਾਰਟੀ ਦਿੱਤੀ ਜਿਸ ਵਿਚ ਪਾਕਿਸਤਾਨ ਅਤੇ ਹਿੰਦੁਸਤਾਨ ਦੇ (ਮੁਸਲਿਮ ਲੀਗ ਅਤੇ ਕਾਂਗਰਸ) ਦੇ ਉੱਚ ਚੋਟੀ ਦੇ ਲੀਡਰ ਸੱਦੇ ਗਏ ਜਿਨ੍ਹਾਂ ਨੇ ਹਿੰਦੁਸਤਾਨ ਦਾ ਰਾਜ ਲੈਣਾ ਸੀ ਅਤੇ ਉਸ ਵਕਤ ਵਜ਼ੀਰ ਸਨ। ਪਰ ਬਲਦੇਵ ਸਿੰਘ ਨੂੰ ਸੱਦਾ ਨਾ ਮਿਲ ਸਕਿਆ ਕਿਉਂਕਿ ਮਾਸਟਰ ਤਾਰਾ ਸਿੰਘ ਦੀ ਮਿਹਰਬਾਨੀ ਨਾਲ ਸਿੱਖਾਂ ਨੇ ਤਾਂ ਦੋਵਾਂ ਸਰਕਾਰਾਂ ਦੀ ਰਈਯਤ ਹੀ ਬਣਨਾ ਸੀ।

(V. XI. P. 331) 13 ਜੂਨ 1947 ਹੁਣ ਮਾਸਟਰ ਤਾਰਾ ਸਿੰਘ ਜੀ ਵੇਹਲੇ ਹੋ ਗਏ ਸਿੱਖਾਂ ਦੀ ਵੀਟੋ ਨੂੰ ਜ਼ੀਰੋ ਬਣਾ ਕੇ ਉਨ੍ਹਾਂ ਨੇ ਆਪਣਾ ਕੰਮ ਕਰ ਦਿੱਤਾ। ਪਰ ਗਿਆਨੀ ਕਰਤਾਰ ਸਿੰਘ ਅਤੇ ਬਲਦੇਵ ਸਿੰਘ ਨੂੰ ਫ਼ਿਕਰ ਪੈ ਗਈ।

3.6.1947 Para 24-25 (V. XI. P. 163) ਗਿਆਨੀ ਕਰਤਾਰ ਸਿੰਘ ਨੂੰ ਤਾਂ ਹੱਥਾਂ ਪੈਰਾਂ ਦੀ ਪਈ ਸੀ ਉਹ ਜਿਨਾਹ ਨਾਲ ਵੀ ਸਿੱਖਾਂ ਬਾਰੇ ਮਿਲੇਗਾ ਇਸ ਵਕਤ ਤਿੰਨੇ ਪਾਰਟੀਆਂ 'ਹਾਂ' ਕਰ ਚੁੱਕੀਆਂ ਸਨ। ਪਰ ਸਿੱਖ ਲੀਡਰਾਂ ਨੇ ਸਿੱਖ ਕੌਮ ਦੀ ਹਾਈ ਕਮਾਂਡ ਨਾਲ ਗੱਲ ਕਰਨ ਦੀ ਕਦੇ ਵੀ ਤਕਲੀਫ਼ ਨਹੀਂ ਕੀਤੀ।

13.6.1947 (V. XI. P. 331) ਗਿਆਨੀ ਕਰਤਾਰ ਸਿੰਘ ਜੀ 13 ਜੂਨ ਨੂੰ ਸਿੱਖਾਂ ਵਾਸਤੇ ਦੋਵਾਂ ਸਰਕਾਰਾਂ ਕੋਲੋਂ (ਵੇਟੇਜ) ਮੰਗਦੇ ਹਨ ਜੋ ਹੁਣ ਮਾਊਂਟੀ

ਦੇ ਹੱਥ ਵਿਚ ਨਹੀਂ ਹਨ ਅਤੇ ਰਾਖਵੇਂ (ਸੇਫ਼ ਗਾਰਡਜ਼) ਮੰਗਦੇ ਹਨ।

27.6.1947 (V. XI. P. 692) ਸਿੱਖ ਲੀਡਰ ਕੌਮ ਨੂੰ ਧੋਖਾ ਦੇ ਕਰ ਹੁਣ ਉਨ੍ਹਾਂ ਨੂੰ ਕੋਈ ਰਾਹ ਨਹੀਂ ਲੱਭ ਰਿਹਾ ਇਹ ਮਿ. ਮੂਨ ਦੇ ਵਿਚਾਰ ਹਨ।

(V. XI. P. 846) 3.7.47 ਬਲਦੇਵ ਸਿੰਘ ਅਤੇ ਗਿਆਨੀ ਕਰਤਾਰ ਸਿੰਘ 30-6-1947 ਨੂੰ ਮਾਊਂਟ ਬੈਨਟ ਨੂੰ ਮਿਲਦੇ ਹਨ। ਹੁਣ ਇਹ ਦੋਵੇਂ ਲੀਡਰਾਂ ਨੂੰ ਵੇਟੇਜ ਅਤੇ ਰਾਖਵੇਂ ਹੱਕ ਨਾ ਪਾਕਿਸਤਾਨ ਅਤੇ ਨਾ ਹੀ ਹਿੰਦੁਸਤਾਨ ਦੇ ਲੀਡਰ ਦੇ ਰਹੇ ਹਨ। ਹੁਣ ਮਾਊਂਟੀ ਦੀਆਂ ਮਿਨਤਾਂ ਕਰਦੇ ਹਨ। ਪਰ ਮਾਊਂਟੀ ਆਖਦਾ ਹੈ ਕਿ ਹੁਣ ਤਾਂ ਇੰਗਲੈਂਡ ਗੌਰਮਿੰਟ ਦੇ ਹੱਥ ਵੀ ਤੁਹਾਡੇ ਵਾਸਤੇ ਮੱਦਦ ਦੂਰ ਜਾ ਚੁੱਕੀ ਹੈ। ਮਾਸਟਰ ਤਾਰਾ ਸਿੰਘ ਇਨ੍ਹਾਂ ਮਾਊਂਟੀ ਦੀਆਂ ਤਿੰਨ ਮੀਟਿੰਗਾਂ ਵਿਚ ਬਿਲਕੁਲ ਨਹੀਂ ਆਇਆ। ਉਹ ਜਾਣਦਾ ਸੀ ਕਿ ਉਸ ਦੀ 3 ਜੂਨ ਵਾਲੀ ਇਕ ਹੀ ਸੱਟ ਕਾਫ਼ੀ ਹੈ। ਅਤੇ ਉਸ ਸੱਟ ਦਾ ਜ਼ਖ਼ਮ ਨਹੀਂ ਰਾਜ਼ੀ ਹੋਵੇਗਾ।

**BROADLANDS**

**ROMSEY**

**HAMPSHIRE**

**SO5 9ZD**

16th May 1975

I am writing to acknowledge you letter to the Earl Mountbatten of Burma dated 8th May which only arrived at Broadlands on the 15th May as Lord Mountbatten was on the point of departing for a four of the West Country. He just had time to read your letter and instruct me to acknowledge it and to say that he recommends you to apply to Mr. Alan Campbell Johnson, who was an important member of his staff when he was Viceroy.

His full name and address are :

Alan Campbell - Johnson, Esq., CIE, OBE, MA,
16 Bolton Street,
LONDON W. 1

Mr. Campbell-Johnson has an unrivalled knowledge of the negotiations and has a lot of papers to support them and Lord Mountbatten would prefer you to deal with him which would both save time and provide the answers which you seek more satisfactorily than Lord Mountbatten's own memmory would be.

**Yours sincerely,**




**Sd.**
**(J. W. Barratt)**
**Private Secretary**

ਦਾਸ ਨੇ 8 ਮਈ 1975 ਨੂੰ ਇਕ ਚਿੱਠੀ ਲਾਰਡ ਮਾਊਂਟ ਬੈਟਨ ਨੂੰ ਲਿਖੀ ਕਿ ਮੈਂ ਉਸ ਨੂੰ ਇਸ ਬਾਰੇ ਕਿ ਸਿੱਖਾਂ ਨਾਲ ਇਨਸਾਫ਼ ਨਹੀਂ ਹੋਇਆ ਜਦ ਹਿੰਦੋਸਤਾਨ ਅਤੇ ਪਾਕਿਸਤਾਨ ਬਣੇ। ਮੈਨੂੰ ਉਸ ਦੀ ਚਿੱਠੀ ਮਿਲੀ ਕਿ ਮੈਂ ਇਸ ਬਾਰੇ ਐਲਾਨ ਕੈਮਪਵੈਲ ਜਾਨਸਨ ਨੂੰ ਮਿਲਾਂ ਜੋ ਮਾਊਂਟ ਬੈਟਨ ਦਾ ਪ੍ਰੈੱਸ ਸੈਕਟਰੀ ਦਿੱਲੀ ਵਿਚ 1947 ਵਿਚ ਸੀ। ਮੇਰੀ ਮੁਲਾਕਾਤ ਦੀ ਤਾਰੀਖ 16 ਜੂਨ 1975 4.30 ਤੋਂ 5.30 ਸ਼ਾਮ ਮੁਕੱਰਰ ਹੋਈ। ਮੈਂ ਆਪਣੇ ਨਾਲ ਇਕ ਪ੍ਰੋਫੈਸਰ ਜੋ ਹਿਸਟਰੀ ਦਾ ਐਮ. ਏ. ਸੀ, ਨੋਟ ਦਰਜ ਕਰਨ ਵਾਸਤੇ ਅਤੇ ਗੱਲਬਾਤ ਕਰਨ ਵਿਚ ਮਦਦ ਕਰਨ ਵਾਸਤੇ ਨਾਲ ਲੈ ਗਿਆ। ਉਸ ਦਾ ਨਾਉਂ ਸ. ਮਹਿੰਦਰ ਸਿੰਘ ਸਿਧੂ ਹੈ। ਅਸੀਂ ਪਹਿਲਾਂ ਹੀ ਕੁਝ ਸਵਾਲ ਲਿਖ ਲਏ ਸਨ। 1975 ਵਿਚ ਹਿੰਦੁਸਤਾਨ ਅਤੇ ਪਾਕਿਸਤਾਨ ਦੇ ਵਜੂਦ ਵਿਚ ਆਉਣ ਦੀ ਕਾਰਵਾਈ ਸਭ ਢੱਕ ਕੇ ਰੱਖੀ ਗਈ ਸੀ ਜੋ ਕਿ 1997 ਵਿਚ ਉਘੜਨੀ ਸੀ। ਅੰਗਰੇਜ਼ੀ ਕਾਨੂੰਨ ਅਨੁਸਾਰ ਇਸ ਨੇ 50 ਸਾਲ ਬਾਅਦ

ਉਜਾਗਰ ਹੋਣਾ ਸੀ ਪਰ ਵਿਲਸਨ ਨੇ 50 ਤੋਂ 30 ਸਾਲ ਪਾਰਲੀਮੈਂਟ ਤੋਂ ਕਰਵਾ ਲਏ। ਇਸ ਵਾਸਤੇ ਕੈਮਪਵੈਲ ਨੇ ਕਈ ਕੁਝ ਗੱਲਾਂ ਨਹੀਂ ਦੱਸੀਆਂ।

ਸਵਾਲ (1) ਸਾਨੂੰ ਕਿਵੇਂ ਇਤਬਾਰ ਆਏ ਕਿ ਅੰਗਰੇਜ਼ਾਂ ਨੇ ਸਿੱਖਾਂ ਨੂੰ ਕੁਝ ਦੇਣਾ ਸੀ।

(2) ਅੰਗਰੇਜ਼ ਸਰਕਾਰ ਨੇ ਸਿੱਖਾਂ ਨੂੰ ਕੁਝ ਦੇਣਾ ਸੀ?

Questions by us & Answer by Campbell Johnson.

Ans. by Campbell Johnson :

ਅੰਗਰੇਜ਼ ਸਰਕਾਰ ਨੇ ਹਿੰਦੁਸਤਾਨ ਛੱਡਣ ਵਾਸਤੇ ਅੰਤ੍ਰਿਮ ਗੌਰਮਿੰਟ ਬਣਾਈ ਸੀ ਜੋ ਤਿੰਨ ਪਾਰਟੀਆਂ ਦੀ ਸੀ ਕਾਂਗਰਸ, ਮੁਸਲਿਮ ਲੀਗ ਅਤੇ ਅਕਾਲੀ ਸਿੱਖ। ਇਸ ਦਾ ਮਤਲਬ ਇਹ ਸੀ ਕਿ ਹਿੰਦੁਸਤਾਨ ਦੇ ਮਾਲਕ ਇਹ ਤਿੰਨੋ ਪਾਰਟੀਆਂ ਹੋਣਗੀਆਂ। ਇਨ੍ਹਾਂ ਨੇ ਆਪਸ ਵਿਚ ਹਿੰਦੁਸਤਾਨ ਨੂੰ ਵੰਡਣ ਦਾ ਫੈਸਲਾ ਕਰਨਾ ਹੈ। ਅੰਗਰੇਜ਼ਾਂ ਨੇ ਇਹ ਤਿੰਨਾਂ ਪਾਰਟੀਆਂ ਨੂੰ ਹਿੰਦੁਸਤਾਨ ਸੰਭਾਲ ਦੇਣਾ ਹੈ। ਪਾਰਟੀਸ਼ਨ ਦੇ ਤਿੰਨ ਹਿੱਸੇ ਹੋਣਗੇ। ਮਾਊਂਟ ਬੈਟਨ ਨੇ 170 ਮੁਲਾਕਾਤਾਂ ਹਿੰਦੁਸਤਾਨੀ ਲੀਡਰਾਂ ਨਾਲ ਕੀਤੀਆਂ ਜਿਨ੍ਹਾਂ ਦੇ ਵੱਖਰੇ-ਵੱਖਰੇ ਵਿਚਾਰ ਸਨ। ਮਾਊਂਟ ਬੈਟਨ ਬਹੁਤ ਗੱਲਾਂ ਕਰਨ ਵਾਲਾ ਸੀ। He loved talking. ਮਾਊਂਟਬੈਟਨ ਨੇ ਰਿਆਸਤਾਂ ਦੇ ਮਹਾਰਾਜੇ ਵੀ ਮੁਲਾਕਾਤ ਵਾਸਤੇ ਬੁਲਾਏ। ਉਸ ਦੇ ਮਹਾਰਾਜਾਂ ਬੀਕਾਨੇਰ, ਮਹਾਰਾਜ ਭੁਪਾਲ,. ਨਾਲ ਅਤੇ ਸਿੱਖ ਰਿਆਸਤਾਂ ਦੇ ਮਹਾਰਾਜੇ ਵੀ ਮੁਲਾਕਾਤ ਵਾਸਤੇ ਬੁਲਾਏ।

(2) ਮਾਊਂਟ ਬੈਟਨ ਨੇ ਤਿੰਨਾਂ ਪਾਰਟੀਆਂ ਦੀ ਮੀਟਿੰਗ 2 ਜੂਨ 1947 ਨੂੰ ਬੁਲਾਈ। All the parties had equal say in the meeting at Viceroy's house on 2nd June 1947. ਇਸ ਦਿਨ ਤਜਵੀਜ਼ਾਂ ਮੰਨਣ ਵਾਸਤੇ ਤਿੰਨੋਂ ਪਾਰਟੀਆਂ ਆਪਸ ਵਿਚ ਬਰਾਬਰ-ਬਰਾਬਰ ਸਨ। ਇਸ ਦਾ ਮਤਲਬ ਇਹ ਸੀ ਕਿ ਹਰੇਕ ਪਾਰਟੀ (ਕਾਂਗਰਕ, ਮੁਸਲਿਮ ਲੀਗ, ਸਿੱਖ) ਕੋਲ ਵੀਟੋ ਪਾਵਰ ਸੀ। ਅਗਰ ਕੋਈ ਵੀ ਇਕ ਪਾਰਟੀ 'ਨਾਂਹ' ਕਰ ਦੇਵੇ ਤਾਂ ਸਾਰੀਆਂ ਦੀਆਂ ਸਾਰੀਆਂ ਤਜਵੀਜ਼ਾਂ ਫ਼ੇਲ ਹੋ ਜਾਣਗੀਆਂ। ਫਿਰ ਕੋਈ ਹੋਰ ਪ੍ਰੋਗਰਾਮ ਬਣੇਗਾ। ਇਸ ਵਿਚ ਕਿਸੇ ਵੀ ਕੌਮ ਦੀ ਆਬਾਦੀ ਦੇ ਘੱਟ ਜਾਂ ਵੱਧ ਹੋਣ ਦਾ ਸਵਾਲ ਨਹੀਂ ਸੀ। ਸਿੱਖਾਂ ਨੂੰ ਕਾਂਗਰਸ ਅਤੇ ਮੁਸਲਿਮ ਲੀਗ ਦੇ ਬਰਾਬਰ ਮੰਨ ਲਿਆ

ਗਿਆ। ਜੇਕਰ ਮੁਸਲਿਮ ਲੀਗ ਪਾਕਿਸਤਾਨ ਮੰਗਦੀ ਹੈ ਅਤੇ ਕਾਂਗਰਸ ਹਿੰਦੁਸਤਾਨ ਚਾਹੁੰਦੀ ਹੈ ਪਰ ਜੇ ਸਿੱਖ ਐਸਾ ਹੋਣਾ ਨਹੀਂ ਮੰਨਦੇ ਤਾਂ ਹਿੰਦੋਸਤਾਨ ਅਤੇ ਪਾਕਿਸਤਾਨ ਦੋ ਬਣ ਹੀ ਨਹੀਂ ਸਕਦੇ ਸਨ।

ਤਜਵੀਜਾਂ ਸਨ।

(V. XI. P. 39 document 23)

(3) A "NO" by sikh Representative would have altered the situation. The Viceroy said, "the proposals will be implimented only if leaders of all the parties accpet them. But Baldev Singh said, "Yes" on behalf of the sikhs.

Baldev Singh's speech was on the night of the 3rd of the June (1947) on All India Radio.

(ਲਿਖਤ ਦਾਸ ਵੱਲੋ)

ਸਾਰੀਆਂ ਹੀ ਤਜਵੀਜਾਂ ਦਾ ਫੈਸਲਾ ਹੋ ਗਿਆ। ਉਹ ਸਾਰੀਆਂ ਹੀ ਤਿੰਨੋਂ ਪਾਰਟੀਆਂ (ਕਾਂਗਰਸ, ਮੁਸਲਿਮ ਲੀਗ ਅਤੇ ਅਕਾਲੀ ਸਿੱਖ) ਮਾਸਟਰ ਤਾਰਾ ਸਿੰਘ ਜਿਸ ਨੇ ਖਾਲਿਸਤਾਨ ਦਾ ਪਹਿਲਾ ਪ੍ਰਧਾਨ ਬਣਨਾ ਸੀ, ਮੰਨ ਲਈਆਂ। ਉਸ ਦੇ ਹੁਕਮ ਤੇ ਬਲਦੇਵ ਸਿੰਘ ਨੇ ਸ਼ਾਮ 3 ਜੂਨ (ਰਾਤ ਦੇ ਸ਼ੁਰੂ) ਸੂਰਜ ਛੁਪਣ 'ਤੇ ਰੇਡਿਉ ਤੇ ਨਹਿਰੂ ਅਤੇ ਜਿਨਾਹ ਦੇ ਨਾਲ ਸਾਰੀਆਂ ਤਜਵੀਜ਼ਾਂ ਮੰਨਣ ਦਾ ਐਲਾਨ ਕਰ ਦਿੱਤਾ। ਅੱਧੀ ਸਿੱਖ ਕੌਮ ਪਾਕਿਸਤਾਨ ਦੀ ਆਜ਼ਾਦ ਹਕੂਮਤ ਨੂੰ ਕਤਲ ਕਰਨ ਵਾਸਤੇ ਦਿੱਤੀ। ਜੋ ਸਿੱਖਾਂ ਨੂੰ ਜਿਵੇਂ ਮੁਸਲਿਮ ਲੀਗ ਦੀ ਮਰਜ਼ੀ ਹੋਵੇ, ਵੱਢੇ ਮਾਰੇ ਅਤੇ ਦੂਜੀ ਅੱਧੀ ਸਿੱਖ ਕੌਮ ਹਿੰਦੁਸਤਾਨ ਦੇ ਹਵਾਲੇ ਕੀਤੀ।

ਸਿੱਖ ਲੀਡਰਾਂ ਨੇ ਅੱਧੀ ਸਿੱਖ ਕੌਮ ਮੁਸਲਿਮ ਲੀਗ ਦੇ ਰਹਿਮ ਤੇ ਯਤੀਮ ਅਤੇ ਨਿਹੱਥੀ ਬਣਾ ਕੇ ਸੌਂਪ ਦਿੱਤੀ ਅਤੇ ਅੱਧੀ ਕੌਮ ਹਿੰਦੋਸਤਾਨ (ਕਾਂਗਰਸ) ਦੇ ਹਵਾਲੇ ਕਰ ਦਿੱਤੀ। ਅਤੇ ਉਹ ਮਾਸਟਰ ਤਾਰਾ ਸਿੰਘ ਅਤੇ ਬਲਦੇਵ ਸਿੰਘ ਨੇ ਆਪਣੇ ਆਪ 'ਤੇ ਵੀ ਠੋਸ ਲਈ। ਲਾਰਡ ਮਾਊਂਟ ਬੈਟਨ ਨੇ 3 ਜੂਨ ਨੂੰ ਕਹਿ ਹੀ ਦਿੱਤਾ ਸੀ ਕਿ ਉਹ (ਮਾਊਂਟ ਬੈਟਨ ਇਕ ਆਰਜ਼ੀ ਸੰਵਿਧਾਨਕ ਹੈੱਡ (Constitutional head) ਹੀ ਹੋਵੇਗਾ। ਦੋਵੇਂ ਹਿੰਦੁਸਤਾਨ ਅਤੇ ਪਾਕਿਸਤਾਨ 14 ਅਤੇ 15 ਅਗਸਤ

ਨੂੰ ਪੂਰੇ ਤੌਰ 'ਤੇ ਆਜ਼ਾਦ ਹੋਣਗੇ। ਡੋਮੀਨੀਅਮ ਸਟੇਟਸ ਦੇ ਤੌਰ 'ਤੇ ਦੋਵੇਂ ਆਜ਼ਾਦ ਗੌਰਮਿੰਟਾਂ ਹੋਣਗੀਆਂ। (ਦੇਖੋ ਮੌਸਲੇ 130, 132, 133) ਬਲਦੇਵ ਸਿੰਘ ਦੀ ਕਮੇਟੀ ਵਿਚ ਕੇਵਲ ਤਿੰਨ ਆਦਮੀ ਸਨ। ਲੀਡਰ ਮ. ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ ਅਤੇ ਤੀਸਰਾ ਖੁਦ ਬਲਦੇਵ ਸਿੰਘ। ਇਹ ਤਿੰਨੋਂ ਦਿੱਲੀ ਵਿਚ ਸਨ (ਅਤੇ ਗਿਆਨੀ ਕਰਤਾਰ ਸਿੰਘ ਫਰੀਦਕੋਟ ਏ ਰਾਜੇ ਦੀ ਕੋਠੀ ਦਿੱਲੀ ਵਿਚ ਠਹਿਰੇ ਸਨ) (ਮੌਸਲੇ 130) ਬਲਦੇਵ ਸਿੰਘ ਨੂੰ ਪਤਾ ਨਹੀਂ ਸੀ ਕਿ (ਉਹ ਤਿੰਨੇ ਮ. ਤਾਰਾ ਸਿੰਘ, ਗਿਆਨੀ ਕਰਤਾਰ ਸਿੰਘ, ਬਲਦੇਵ ਸਿੰਘ ਲੀਡਰ ਅਤੇ ਸਿੱਖ ਕੌਮ) ਉਸ ਡਬਲ ਰੋਟੀ ਦੇ ਦੋ ਟੁਕੜਿਆਂ ਦੇ ਦਰਮਿਆਨ ਮਾਸ ਦਾ ਟੁਕੜਾ ਹੈ ਜੋ ਮੁਸਲਿਮ ਲੀਗ ਅਤੇ ਕਾਂਗਰਸ ਨੇ ਅੱਧਾ-ਅੱਧਾ ਕਰਕੇ ਖਾ ਜਾਣਾ ਹੈ। ਇਨ੍ਹਾਂ ਤਜਵੀਜਾਂ ਦੀ ਵਿਚਾਰ ਕਰਨ ਵਾਸਤੇ ਕੇਵਲ 24 ਘੰਟੇ ਹੀ ਸਾਰੇ ਹਿੰਦੁਸਤਾਨ ਦੇ ਲੀਡਰਾਂ ਨੂੰ (ਕਾਂਗਰਸ, ਮੁਸਲਿਮ ਲੀਗ ਅਤੇ ਸਿੱਖ ਲੀਡਰ) ਦਿੱਤੇ ਗਏ ਸਨ।

Baldev Singh did not seem to be aware that he would shortly be the meat in the sand-wich that was being cut. (Mosley P. 130)

(ਦਾਸ ਵੱਲੋਂ) - 3 ਜੂਨ 1947 ਨੂੰ ਸ਼ਾਮ ਦੇ ਵਕਤ ਸਿੱਖਾਂ ਦੀ ਵੀਟੋ ਪਾਵਰ ਜ਼ੀਰੋ ਹੋ ਗਈ ਅਤੇ ਬ੍ਰਿਟਿਸ਼ ਗੌਰਮਿੰਟ, ਮਾਊਂਟ ਬੈਟਨ ਦੇ ਸਭ ਵਾਅਦੇ ਸਿੱਖ ਲੀਡਰਾਂ ਨੇ ਆਪ ਹੀ ਖਤਮ ਕਰ ਦਿੱਤੇ। ਬ੍ਰਿਟਿਸ਼ ਗੌਰਮਿੰਟ ਦੋ ਆਜ਼ਾਦ ਗੌਰਮਿੰਟਾਂ ਤੋਂ (ਹਿੰਦੁਸਤਾਨ ਅਤੇ ਪਾਕਿਸਤਾਨ) ਸਿੱਖਾਂ ਦੇ ਹੱਕ ਕਿਵੇਂ ਮਨਵਾ ਸਕਦੀ ਹੈ ਜਦ ਕਿ ਸਿੱਖ ਲੀਡਰ ਖੁਦ ਹੀ ਸਿੱਖ ਕੌਮ ਨੂੰ ਹਿੰਦੁਸਤਾਨ ਅਤੇ ਪਾਕਿਸਤਾਨ ਨੂੰ ਅੱਧੀ-ਅੱਧੀ ਕਰਕੇ ਵੰਡ ਚੁੱਕੇ ਹਨ। ਸਫਾ (P-1) ਬਾਬਾ ਖੜਕ ਸਿੰਘ ਦੇ ਸ਼ਬਦ ਸੱਚ ਨਿਕਲ ਆਏ "ਵਕਤ ਆਏਗਾ ਤੁਹਾਨੂੰ ਸਿੰਘੋ ਪਤਾ ਲੱਗੇਗਾ ਕਿ ਮਾਸਟਰ ਤਾਰਾ ਸਿੰਘ ਕੌਣ ਹੈ।" ਦੇਖੋ ਮੌਸਲੇ (130, 131, 132, 133, 134) ਮਾਸਟਰ ਤਾਰਾ ਸਿੰਘ ਦੇ ਹੁਕਮ ਅਨੁਸਾਰ ਸਿੱਖ ਲੀਡਰਾਂ ਨੇ ਹਿੰਦੁਸਤਾਨ ਅਤੇ ਪਾਕਿਸਤਾਨ ਆਪ ਬਣਾਇਆ ਅਤੇ ਆਪ ਇਨ੍ਹਾਂ ਦੋਵਾਂ ਆਜ਼ਾਦ ਮੁਲਕਾਂ ਦੀ ਰਈਯਤ ਬਣ ਗਏ। ਇਹ 3 ਜੂਨ ਦੀ ਸ਼ਾਮ ਦੀ ਘੜੀ ਹੈ। ਪਾਕਿਸਤਾਨ ਜ਼ਿੰਦਾਬਾਦ ਦੇ ਨਾਅਰੇ ਲੱਗਣ ਲੱਗੇ। Mount Batten sent telegram to H.M. G. London. "Baldev Singh wanted the instructions to the boundary commission included in the printed plan & wished

them to take sikh interests fully into consideration. "I rejected this at meeting & he (Baldev Singh) accepted my ruling." It happened after all the three parties said, "Yes" on 3rd June, 1947. (File P 6) (Said by Mount Batten).

(V. XI. Page 99, 97, 94) ਇਹ 3 ਜੂਨ ਦੇ ਵਾਕਯਾਤ ਹਨ (ਪਾਕਿਸਤਾਨ, ਹਿੰਦੁਸਤਾਨ) ਦੋ ਆਜ਼ਾਦ ਮੁਲਕ ਬਣ ਗਏ ਡੋਮੀਨੀਅਨ ਸਟੇਟਸ ਦੇ ਤੌਰ 'ਤੇ ਅਤੇ ਸਿੱਖ ਕੌਮ ਦੀ ਵੀਟੋ ਪਾਵਰ ਜੋ ਮੁਸਲਿਮ ਲੀਗ ਅਤੇ ਕਾਂਗਰਸ ਦੇ ਬਰਾਬਰ ਸੀ ਸਿੱਖ ਲੀਡਰਾਂ ਨੇ ਜ਼ੀਰੋ ਕਰ ਦਿੱਤੀ। ਹੁਣ ਮਾਸਟਰ ਤਾਰਾ ਸਿੰਘ ਨੇ ਆਪਣੀ ਜਾਨ ਬਚਾਉਣੀ ਸੀ, ਦੇਖੋ ਸਫਾ 136 (ਨੀਚੇ ਇਸੇ ਸਫੇ 'ਤੇ ਬਾਬ 72) Statement by Tara Singh did not help in morning papers ਤਾਰਾ ਸਿੰਘ ਨੇ ਬਲਦੇਵ ਸਿੰਘ ਨੂੰ (V. XI. P. 60) (secret letter ਵਿਚ ਲਿਖਵਾਇਆ ਸੀ। ਕਿ (Sikh interests ਸਿੱਖਾਂ ਦੇ ਹੱਕ) Boundary commission ਹੱਦਬੰਦੀ ਦੇ ਫੈਸਲੇ 'ਤੇ ਨਿਰਭਰ ਹਨ। ਇਹ ਸਾਰੀ ਕਾਰਵਾਈ ਸਿੱਖ ਕੌਮ ਨੂੰ ਧੋਖੇ ਵਿਚ ਰੱਖਣ ਵਾਸਤੇ ਕੀਤੀ ਜਾ ਰਹੀ ਸੀ। ਲਾਰਡ ਮਾਊਂਟ ਬੈਟਨ ਨੇ ਦੋ ਆਜ਼ਾਦ ਗੌਰਮਿੰਟਾਂ ਬਣਨ 'ਤੇ Boundary Commission ਵਿਚ ਕੋਈ ਸਿੱਖ ਨਾ ਰੱਖਿਆ ਕਿਉਂਕਿ ਫੈਸਲਾ ਹੱਦਬੰਦੀ ਦਾ ਤਾਂ (ਹਿੰਦੁਸਤਾਨ ਅਤੇ ਪਾਕਿਸਤਾਨ) ਦੋ ਆਜ਼ਾਦ ਗੌਰਮਿੰਟਾਂ ਨੇ ਕਰਨਾ ਹੈ। ਸਿੱਖ ਤਾਂ ਦੋਵਾਂ ਮੁਲਕਾਂ ਦੀ ਰਈਯਤ ਬਣ ਗਏ। ਤੇਜਾ ਸਿੰਘ ਹਿੰਦੋਸਤਾਨ ਦੀ ਤਰਫ ਤੋਂ ਸੀ। ਪਾਕਿਸਤਾਨ ਵਿਚ ਅੱਧੀ ਸਿੱਖ ਕੌਮ ਸੁੱਟੀ ਗਈ ਅਤੇ ਪਾਕਿਸਤਾਨ ਨੇ ਅਕਲੀਯਤਾਂ ਦੀ ਖਾਤਰ ਕੋਈ ਵੀ ਗੈਰ ਮੁਸਲਿਮ Boundary Commission ਵਿਚ ਨਹੀਂ ਪਾਇਆ। ਪਾਕਿਸਤਾਨ (ਸਿੰਧ ਵਿਚ ਕਈ ਲੱਖ ਸਿੰਧੀ ਹਿੰਦੂ ਸਨ ਅਤੇ ਹੁਣ ਵੀ ਹਨ) ਵਿਚ ਇਸਾਈ ਵੀ ਹਨ। ਹੁਣ ਸਿੱਖ ਦੋਵਾਂ ਨਵੇਂ ਆਜ਼ਾਦ ਮੁਲਕਾਂ ਵਿਚ ਸਿਫ਼ਰ (ਆਪਣੇ ਹੱਕਾਂ ਖਾਤਰ) ਬਣ ਗਏ ਅਤੇ ਲਾਰਡ ਮਾਊਂਟ ਬੈਟਨ ਨੇ ਵੀ ਆਖ ਦਿੱਤਾ ਕਿ ਉਸ ਨੇ ਹੁਣ ਕੋਈ ਦਖਲ ਨਹੀਂ ਦੇਣਾ।

(4) ਸਿੱਖਾਂ ਨੂੰ weighage ਦੇਣ ਦਾ ਸਵਾਲ ਪੈਦਾ ਨਹੀ ਹੁੰਦਾ ਹਿੰਦੁਸਤਾਨ ਅਤੇ ਪਾਕਿਸਤਾਨ ਅੰਦਰ। ਇਹ ਆਜ਼ਾਦ ਮੁਲਕ ਡੋਮੀਨੀਅਨ ਸਟੇਟਸ ਬਣ ਰਹੇ ਸਨ। 3 ਜੂਨ ਨੂੰ ਸਿੱਖਾਂ ਨੇ ਰਾਜ ਲੈਣ ਦੀ ਕੋਈ ਗੱਲ ਨਾ ਕੀਤੀ।

ਦਾਂਸ ਨੇ ਨਕਸ਼ੇ ਵਾਲੀ ਗੱਲ ਦਾ ਜ਼ਿਕਰ ਪਹਿਲਾਂ ਕੀਤਾ ਹੈ। ਚੂੰਕਿ ਵੰਡ ਦੀ ਸਾਰੀ ਕਾਰਵਾਈ 50 ਸਾਲ ਵਾਸਤੇ ਬੰਦ ਰੱਖੀ ਜਾਣੀ ਸੀ। ਮਿਸਟਰ ਕੇਮਪਵੈਲ ਨੇ ਆਖ ਦਿੱਤਾ ਕਿ ਉਸ ਨੂੰ ਕੋਈ ਪਤਾ ਨਹੀਂ। ਮੈਂ ਇਹ ਕਹਾਣੀ "The birth of nation" by I. A. N. Stephen ਵਿਚ ਪੜ੍ਹੀ ਹੈ। ਮਾਊਂਟ ਨੂੰ ਸਿੱਖਾਂ ਦੀ ਤਰਫ਼ ਤੋਂ ਸਿੱਖ ਰਾਜ ਨਾ ਲੈਣ ਖਾਤਰ ਬੜੀ ਹੈਰਾਨੀ ਹੋਈ। Campwell said "Mount Batten was very much concerned about the Sikhs.

(5) Could the British govt. give the proposal of the Sikh state ?

Ans. "Congress & the Muslim League would not agree to this proposal, even of the British Govt. wanted.

ਐਸਾ ਕਰਨ ਵਿਚ ਦੋਵੇਂ (ਹਿੰਦੁਸਤਾਨ ਅਤੇ ਪਾਕਿਸਤਾਨ) ਇੰਗਲੈਂਡ ਸਰਕਾਰ ਦੇ ਖਿਲਾਫ਼ ਹੋ ਜਾਂਦੇ। ਸਾਡੀ ਹਿੰਦੁਸਤਾਨ ਛੱਡਣ ਦੀ ਸਾਰੀ ਕੋਸ਼ਿਸ਼ ਫੇਲ ਹੋ ਜਾਂਦੀ। ਜੋ ਅਸੀਂ ਕਦੇ ਵੀ ਨਹੀਂ ਚਾਹੁੰਦੇ ਸੀ। ਸਾਡਾ ਸਿੱਖ ਲੀਡਰਾਂ ਨੂੰ 2 ਜੂਨ ਵੀਟੋ ਪਾਵਰ ਦੇਣ ਦਾ ਇਹ ਹੀ ਮਤਲਬ ਸੀ ਕਿ ਉਹ ਆਪਣਾਂ ਰਾਜ ਲੈਣ। ਇਹ ਸਿੱਖਾਂ ਦੀ ਤਰਫ਼ ਤੋਂ ਹੀ ਹੋਣਾ ਚਾਹੀਦਾ ਸੀ ਜੋ ਉਨ੍ਹਾਂ ਨਹੀਂ ਕੀਤਾ।

ਜਿਨਾਹ ਦੀ ਸਭ ਤੋਂ ਵੱਡੀ ਸੱਟ (Master stroke of Mr. Jinnah was the collapse of Punjab Ministry) ਪੰਜਾਬ ਦੀ ਵਜ਼ਾਰਤ (ਜੋ Unionist Party, Akali & Congress ਦੀ ਕੋਲੀਸ਼ਨ ਸੀ) ਨੂੰ ਤੋੜਨਾ ਸੀ ਅਤੇ ਉਹ ਸ਼ੇਰ ਦੀ ਨਿਆਈ ਬਣ ਕੇ ਕਾਂਗਰਸ 'ਤੇ ਦਬਾਅ ਪਾਉਣ ਲੱਗਾ ਅਤੇ ਇਹ ਜਿਨਾਹ ਦੀ ਬਹੁਤ ਵੱਡੀ ਜਿੱਤ ਸੀ ਅਤੇ ਮਾਊਂਟ ਬੈਟਨ 'ਤੇ ਬਹੁਤ ਅਸਰ ਪਿਆ।

What would have been the result if Master Tara Singh or his representation Baldev Singh said, "No" to the proposals on 3rd June, 1947.

Ans : They (all the 3 parties) had veto power *i. e.*

they had equal say. The sikh representative could change the course of the History of India. All the three parites were at the equal level.

(Q.) If the sikh leaders (3 in number) were not politically awakened, did the British govt. try to educate them before hand ?

Ans : "Yes" We appointed Major Short to educate Master Tara Singh, (Major Short) was the personal Assistant to Sir Cripps during the cabinet Mission to India (during) 1943-46. Major Short was fully aware of the interest of the sikh community.

ਮਾਸਟਰ ਤਾਰਾ ਸਿੰਘ ਮੇਜਰ ਸ਼ੌਰਟ ਨੂੰ ਇੰਗਲੈਂਡ ਚਿੱਠੀਆਂ ਵੀ ਲਿਖਦੇ ਰਹੇ ਕਿਉਂਕਿ (ਮੇਜਰ ਸ਼ੌਰਟ ਸਿੱਖਾਂ ਦਾ ਬੜਾ ਦੋਸਤ ਸੀ) ਅਤੇ ਸ. ਗੁਰਚਰਨ ਸਿੰਘ ਜਰਨਲਿਸਟ (ਜੋ ਲੰਦਨ ਵਿਚ ਮੇਰਾ ਵੀ ਦੋਸਤ ਸੀ) ਨੂੰ ਮੇਜਰ ਸ਼ੌਰਟ ਕੋਲ (ਚਿੱਠੀ ਪਾ ਕੇ) ਮਾਸਟਰ ਜੀ ਭੇਜਿਆ ਕਰਦੇ ਸੀ। ਸ. ਗੁਰਚਰਨ ਸਿੰਘ ਨੇ ਮੈਨੂੰ ਦੱਸਿਆ ਕਿ ਮੇਜਰ ਸ਼ੌਰਟ ਨੇ ਮਾਸਟਰ ਨੂੰ ਆਖਿਆ ਮੈਂ (ਮੇਜਰ ਸ਼ੌਰਟ) ਨੇ ਮਾਸਟਰ ਤਾਰਾ ਸਿੰਘ ਦੀਆਂ ਬਹੁਤ ਮਿੰਨਤਾਂ ਕੀਤੀਆਂ ਕਿ ਤੁਸੀਂ (ਮ. ਤਾਰਾ ਸਿੰਘ) ਸਿੱਖ ਰਾਜ ਲੈਣ ਵਾਸਤੇ ਇਹ ਗੱਲਾਂ ਮਾਊਂਟ ਬੈਟਨ ਨੂੰ ਆਖੋ ਪਰ ਮਾਸਟਰ ਜੀ ਨੇ ਮੇਰੀ (ਮੇਜਰ ਸ਼ੌਰਟ) ਦੀ ਕੋਈ ਗੱਲ ਨਾ ਮੰਨੀ (ਦਾਸ ਵੱਲੋਂ) ਹੁਣ ਸਿੱਖ ਖੁਦ ਹੀ ਸੋਚ ਲੈਣ ਕਿ ਮਾਸਟਰ ਤਾਰਾ ਸਿੰਘ ਕੌਣ ਸੀ। ਦੇਖੋ ਬਾਬਾ ਖੜਕ ਸਿੰਘ ਦੀ ਤਕਰੀਰ ਸਫਾ 1 ਉਤੇ। (Johnson, "We wanted Major Short to help the sikh leaders as he (Major Short) knew about them (sikh problems) very well.

Q. ਹਿੰਦੁਸਤਾਨ ਦੀ ਵੰਡ ਤੋਂ ਪਹਿਲਾਂ ਜੇ ਕਰ ਤੂੰ (ਕੈਪਵਲ ਜੌਨਸਨ) ਬਲਦੇਵ ਸਿੰਘ ਜਾਂ ਮਾਸਟਰ ਤਾਰਾ ਸਿੰਘ ਦੀ ਜਗ੍ਹਾ ਹੁੰਦਾ, ਤੁਹਾਡੇ ਕੋਲੋਂ ਵੀ ਕੁਝ ਹੋ ਸਕਦਾ ਸੀ?

Ans. ਅਗਰ ਮੈਂ ਮ. ਤਾਰਾ ਸਿੰਘ ਦੀ ਜੰਗ੍ਹਾ ਹੁੰਦਾ ਤਾਂ ਮੈਂ ਕਹਿੰਦਾ, "We have special interests. If there is no solution except

a civil war, crisis would have been more serious. I should have insisted on planned Transfer of power, transfer of sikh population to the East Punjab. But the Congress that was a nice ideal, Nehru could not tolerate the idea of seperation for Hindu-Muslim in India. After the Transfer of sikh population the plan should have been materialised. Voluntary transfer of Population could have been done.

(ਦਾਸ) Ram Singh said, "Voluntary transfer of population was unthinkable because they could not leave their sacred historical Gurdwaras in west Punjab.

Mr. Campbell Johnson said, "Rajgopal Acharia said to Lord Mount Batten, "If you do not transfer power then there will bo no power to transfer. We shall (Congress) take over." John-Campbell said, "I could say the same thing 1/3 of the Indian Army was sikh Army. We could easily deal with the other two parties i. e. Congress & Muslim League. There were 4 parties in all, British Govt. Congress, Muslim League, Akali Sikhs.

Q. Did the Sikh leaders send their representatives to the constituent Assemblies of the two dominions ?

Ans. "Yes" was the answer by Campbell Johnson. ਸ. ਬਹਾਦਰ ਉਜਲ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਪਾਕਿਸਤਾਨ ਵਾਸਤੇ ਅਤੇ ਬਲਦੇਵ ਸਿੰਘ ਅਤੇ ਸੰਤ ਸਿੰਘ ਲਾਇਲਪੁਰੀ ਹਿੰਦੁਸਤਾਨ ਵਾਸਤੇ ਮਾਸਟਰ ਤਾਰਾ ਸਿੰਘ ਵੱਲੋਂ ਭੇਜੇ ਗਏ।

ਪ੍ਰਸ਼ਨ : ਕੀਆ ਮਾਊਂਟ ਬੈਟਨ ਸਿੱਖਾਂ ਦਾ ਚਾਹਵਾਨ ਸੀ?

ਉੱਤਰ : ਮਾਊਂਟੀ ਸਿੱਖਾਂ ਦਾ ਬਹੁਤ ਦੋਸਤ ਸੀ ਅਤੇ ਆਪਣੇ ਹਿਰਦੇ

ਵਿਚ ਉਨ੍ਹਾਂ ਦੀ ਬੜੀ ਇੱਜ਼ਤ ਕਰਦਾ ਸੀ। ਫੌਜੀ ਹੋਣ ਕਰਕੇ (ਮਾਊਂਟੀ) ਬਹਾਦਰੀ ਦੀ ਲੜਾਈ ਲੜਨ ਵਾਲਿਆਂ ਦਾ ਬੜਾ ਚਾਹਵਾਨ ਸੀ। ਦੇਖੋ (V X P. 320) ਬਾਬ 173 ਸਾਰਾ ਹੀ ਪੜ੍ਹਨ ਦੇ ਕਾਬਲ ਹੈ।

The sikh problem was unique for Mount Batten & the British Govt. He (Mount Batten loved sikhs as he himself was also a soldier).

Q. ਕੀ ਮੁਸਲਿਮ ਲੀਗ ਸਾਰਾ ਹੀ ਪੰਜਾਬ ਪਾਕਿਸਤਾਨ ਵਿਚ ਸ਼ਾਮਲ ਕਰ ਸਕਦੀ ਸੀ?

Could the Muslim League get the whole of Punjab in Pakistan ?

Ans. "No" In the face of opposition of all other three parties, it was impossible for them to get it. The other three parties were British Govt. Congress & Sikhs. Mount Batten had already totally rejected it, before the meeting of 2nd June 1947.

Q. Did the Indian parites put the proposals before their (given to them on 2nd June 1947) high Commands?

Ans. "Mr. Campbell Johnson said, "Yes, the full high command of congress & the full high command of Muslim League were in Delhi. But there were only two or three sikh leaders (i.e. Master Tara Singh, Giani Kartar Singh & Baldev Singh). There was no high command of the sikh leaders present in Delhi" ਦਾਸ ਵੱਲੋਂ (ਸਿੱਖ ਹਾਈ ਕਮਾਂਡ ਦਾ ਨਾ ਹੋਣਾ ਇਹ ਮ. ਤਾਰਾ ਸਿੰਘ ਦੀ ਕਈ ਲੋਕ ਗਲਤੀ ਦੱਸਦੇ ਹਨ ਪਰ ਇਹ ਮਾਸਟਰ ਤਾਰਾ ਸਿੰਘ ਨੇ ਜਾਨ ਬੁੱਝ ਕੇ ਐਸਾ ਕੀਤਾ ਸੀ) ਜੇਕਰ ਸਿੱਖ ਹਾਈ ਕਮਾਂਡ ਦਿੱਲੀ ਆ ਜਾਂਦੀ ਤਾਂ ਮ. ਤਾਰਾ ਸਿੰਘ ਕਦੀਂ ਵੀ ਬਲਦੇਵ ਪਾਸੋਂ "ਹਾਂ" ਦਾ ਫੈਸਲਾ

ਦਿਵਾ ਨਹੀਂ ਸਕਦਾ ਸੀ। ਜੇਕਰ ਹਾਈ ਕਮਾਂਡ (ਸਿੱਖ ਹਾਈ ਕਮਾਂਡ) ਦੀ ਮੌਜੂਦਗੀ ਦਿੱਲੀ ਵਿਚ ਹੁੰਦੀ ਤਾਂ ਮ. ਤਾਰਾ ਸਿੰਘ ਅਤੇ ਬਲਦੇਵ ਸਿੰਘ ਦੋਵੇਂ ਲੀਡਰੀ ਖੋ ਬੈਠਦੇ। ਤਿੰਨ ਸਿੱਖ ਲੀਡਰਾਂ ਵਿਚ ਦੋ ਧੜੇ ਸਨ। (1) ਮਾਸਟਰ ਤਾਰਾ ਸਿੰਘ (2) ਗਿਆਨੀ ਕਰਤਾਰ ਸਿੰਘ।

Mr. Johnson said, "the three Sikh leaders were less integrated. They had not well-knit political party. They were not capable of taking great political decisions. Sikh high command not organised the way Congress & Muslim leaders were.

Q. : Which parties got sovereignity ?

Ans. "Sovereignity was passed to two parties i.e. Congress & Muslim League" ਦਾਸ ਵੱਲੋਂ "ਤੀਜੀ ਸਿੱਖ ਪਾਰਟੀ ਦੇ ਸਿੱਖ ਲੀਡਰਾਂ ਨੇ ਅੱਧੀ ਸਿੱਖ ਕੌਮ ਨੂੰ ਪਾਕਿਸਤਾਨ ਵਿਚ ਮੁਸਲਿਮ ਲੀਗ ਦੇ ਅਧੀਨ ਕਰਕੇ ਸੁੱਟ ਦਿੱਤਾ ਅਤੇ ਅੱਧੀ ਸਿੱਖ ਕੌਮ ਨੂੰ ਕਾਂਗਰਸ ਦੇ ਹਵਾਲੇ ਕਰ ਦਿੱਤਾ। ਬਹੁਤ ਬੜੀ ਸਿੱਖ ਫੌਜ ਕਾਂਗਰਸ ਗੌਰਮਿੰਟ ਦੇ ਹਵਾਲੇ ਕਰ ਦਿੱਤੀ।

Q. What was the reason for the failure of the sikh leadership & what is your opinion ?

Ans. Sikhs allowed implimentation of proposals on 3rd June, 1947. Mr. Campbell Johnson said, "Weaknees lay in structure of sikh leadership, there was lack of high command leadership. Sikh leaders were not realistic. The were not in Delhi at such a time when the fate of the sikh nation was going to be decided. There wre hardly two or three sikh leaders present in Delhi for the whole sikh nation. Sikh high command did not arrive in Delhi at all.

Q. What about Jinnah ? The cause of his success.

Ans. : Jinnah was an authority derived from weakness. Jinnah was a master for playing on weakness,.

Q. Could Baldev Singh not exercise the same position ?

Ans. Deployment of forces could have been better. He lacked the ability. Lord Mount Batten deployed sikh-dividion in Delhi for law & order. They could easliy take over. (ਦਾਸ ਵੱਲੋਂ) ਕਿਉਂਕਿ ਸਿੱਖ ਹੀ ਫੌਜ ਦਾ ਵਜ਼ੀਰ ਸੀ) ਇਹ ਹੋ ਸਕਦਾ ਸੀ।

Q. If you (Johnson) were there as a sikh leader?

Ans. : If no solution. I would say to British Govt. "You go. We shall settle our selves."

Q. What is your view about India & Pakistan ?

Ans. I visualize a united India in the near futrue. (Johnson). The most important thing was the speed. Mounti wanted to settle the things in 72 days & leave for England. The Viceroy had so many meetings with Indian leaders (Cogrness, Muslim League & Sikhs). Did the Sikh leaders discuss their (meetings) in any of their high command ? Did the Sikh Public asked the Sikh leaders, "What is their position with the British Govt. & other parties. He (M. Tara Singh) was so keen to collect money. Mastere Ji appealed for Rs. 50 Lakh to be collected. It is worth reading see.

(V. X. 109 D. 109 Page 172 to 176)

These are few points which will be considered by

this Sikh generation. Now many things are not clear by these papers. S. Mohinder Singh Sidhwan, a freedom fighter gave a good weight of (about the lbs 300 Pounds weights) Indian papers (including Master Tara Singh's parbhat) to Patiala University, which is still there. S. Mohinder Singh Sidhwan personally told me this thing. The Sikh historians silent, they do not dare to say any thing for the root-cause of the Sikh's failures.

ਮਾਸਟਰ ਤਾਰਾ ਸਿੰਘ ਦਾ ਬਿਆਨ ਉਨ੍ਹਾਂ ਆਪਣੇ ਅਖਬਾਰ 'ਪਰਭਾਤ' 4 ਨਵੰਬਰ 1952.

(1) "ਪੰਜਾਬ ਦਾ ਬਟਵਾਰਾ ਈਯਹ ਯਕੀਨ ਦਿਲਾਨੇ ਪਰ ਤਸਲੀਮ ਕੀਆ ਗਿਆ ਥਾ, ਕਿ ਸ੍ਰੀ ਨਨਕਾਣਾ ਸਾਹਿਬ ਔਰ ਦੀਗਰ ਗੁਰਦਵਾਰੋਂ ਕਾ ਖਾਸ ਖਿਆਲ ਰਖਾ ਜਾਏਗਾ। ਕਾਂਗਰਸ ਔਰ ਮੁਸਲਿਮ ਲੀਗ ਨੇ ਰੈਜ਼ੂਲੇਸ਼ਨ ਪਾਸ ਕਰਕੇ ਪਾਕਿਸਤਾਨ ਤਸਲੀਮ ਕਰ ਲਿਆ। ਲੇਕਿਨ ਹਮ ਨੇ ਇਨਕਾਰ ਕਰ ਦਿਆ। ਪੰਜਾਬ ਕੀ ਤਕਸੀਮ ਔਰ ਸਾਲਸ ਇਸ ਲੀਏ ਮਾਨਾ ਕਿ ਉਨਹੋਂ ਨੇ ਸਿੱਖੋਂ ਕੇ ਗੁਰਦਵਾਰੋਂ ਕਾ ਖਾਸ ਖਿਆਲ ਰੱਖਨੇ ਪਰ ਹਮਨੇ ਇਤਬਾਰ ਕੀਆ ਥਾ।

(2) ਪਰਭਾਤ 6 ਨਵੰਬਰ 1952 (ਮਾਸਟਰ ਤਾਰਾ ਸਿੰਘ ਦੀ ਸ੍ਰੀ ਸੱਤੋਖਸਰ ਗਰਲਜ਼ ਕਾਲਜ ਅੰਮ੍ਰਿਤਸਰ ਵਿਚ ਤਕਰੀਰ)

ਮਾਸਟਰ ਤਾਰਾ ਸਿੰਘ, "ਹਮ ਨੇ ਹਰਗਜ਼ ਮੁਲਕ ਕੀ ਤਕਸੀਮ ਮੰਨਜ਼ੂਰ ਨਹੀਂ ਕੀ। ਮੁਸਲਿਮ ਲੀਗ ਔਰ ਕਾਂਗਰਸ ਨੇ ਤਕਸਮੀ ਦੇ ਹੱਕ ਮੇ ਰੈਜ਼ੂਲੇਸ਼ਨ ਪਾਸ ਕੀਏ। ਲੇਕਨ ਹਮ ਨੇ ਬਾਰ-ਬਾਰ ਮਤਾਲਬਾ ਕੀਏ ਜਾਨੇ ਪਰ ਭੀ ਰਜ਼ਾਮੰਦੀ ਕਾ ਇਜ਼ਹਾਰ ਨਹੀਂ ਕੀਆ। ਹਮ ਨੇ ਰੈੱਡ ਕਲਿਫ਼ ਕੋ ਸਾਲਸ ਜ਼ਰੂਰ ਮਾਨਾ ਥਾ। ਲੇਕਿਨ ਉਨਹੋ ਨੇ ਵਾਯਿਦਾ ਕਿਆ ਥਾ ਕਿ ਤਕਸੀਮ ਕੇ ਵਕਤ ਗੁਰਦਵਾਰੋਂ ਕਾ ਖਾਸ ਖਿਆਲ ਰਖਾ ਜਾਏਗਾ। ਲੇਕਿਨ ਇਸ ਵਾਯਦਹ ਕੋ ਫਰਾਮੋਸ਼ ਕਰ ਦਿਆ ਗਿਆ।

(3) ਪਰਭਾਤ 18 ਨਵੰਬਰ 1952 : ਮਾਸਟਰ ਤਾਰਾ ਸਿੰਘ - ਯਾਦ ਰਖੀਏ, ਹਮਾਰੀ ਕੌਮ ਹਿੰਦੂ ਹੈ ਹਿੰਦੁਸਤਾਨੀ ਨਹੀਂ ਔਰ ਹਿੰਦੂ ਕਿਸੀ ਮਜ਼ਹਬ ਕਾ ਨਾਮ ਨਹੀਂ ਹੈ। ਬਲਕਿ ਏਕ ਕਲਚਰ ਕਾ ਨਾਮ ਹੈ ਜਿਸ ਮੇਂ ਬੋਧੀ, ਜੈਨੀ, ਸਿੱਖ

ਸਭ ਸ਼ਾਮਲ ਹੈਂ।

(4) ਪਰਭਾਤ 26 ਨਵੰਬਰ 1952 (ਪਹਿਲਾ ਸਫ਼ਾ) ਮਾਸਟਰ ਤਾਰਾ ਸਿੰਘ ਕੀ ਤਕਰੀਰ (ਤਕਰੀਰ ਦੀ ਤਰੀਕ 24 ਨਵੰਬਰ)

ਜਿਸ ਵਕਤ ਰੈੱਡ ਕਲਿਫ ਨੇ ਅਭੀ ਆਪਣਾ ਐਵਾਰਡ ਨਹੀਂ ਦਿਆ ਥਾ ਤੋਂ ਬਰਤ਼ਾਨਵੀ ਪਾਰਲੀਮੈਂਟ ਮੇ ਸਰ ਸਟੈਫੋਰਡ ਕਰਿਪਸ ਨੇ ਕਹਾ ਕਿ ਬਟਵਾਰਾ ਕੇ ਵਕਤ ਸਿੱਖੋਂ ਕੇ ਗੁਰਦਵਾਰੋਂ ਕਾ ਖਾਸ ਖਿਆਲ ਰੱਖਾ ਜਾਏਗਾ ਲੇਕਿਨ ਹੂਆ ਇਸ ਕੇ ਉਲਟ।

(5) ਪਰਭਾਤ 16 ਦਸੰਬਰ 1952 ਜਲੰਧਰ (ਪਹਿਲਾ ਸਫ਼ਾ) ਮਾਸਟਰ ਤਾਰਾ ਸਿੰਘ ਕਹਿਤੇ ਹੈ, "ਹਿੰਦੂ ਸਿੱਖ ਏਕ ਹੈਂ ਅਲੱਗ-ਅਲੱਗ ਨਹੀਂ ਹੋ ਸਕਤੇ। ਆਪ ਮੇਰੀ ਤਜ਼ਵੀਜ ਪਰ ਅਮਲ ਕਰਕੇ ਦੇਖ ਲੇਂ, ਦੇਹਲੀ ਮੇਂ ਅਗਰ ਏਕ ਲਾਖ ਹਿੰਦੂਓਂ ਸਿੱਖੋਂ ਕਾ ਪੁਰ ਅਮਨ ਜਲੂਸ ਨਿਕਾਲੋਗੇ ਤੋ ਪੰਡਿਤ ਜਵਾਹਰ ਲਾਲ ਨਹਿਰੂ ਖੁਦ ਬਖੁਦ ਹੀ ਗੱਦੀ ਛੋੜ ਕਰ ਭਾਗ ਜਾਏਂਗੇ ਯਾ ਉਨ ਕੀ ਗਾਰਦ ਇਨਹੇ ਆਰਾਮ ਸੇ ਉਠਾ ਕਰ ਲਾਲ ਕਿਲਾ ਮੇਂ ਛੋੜ ਆਏਗੀ।

(6) ਪਰਭਾਤ 17 ਦਸੰਬਰ 1952 - ਮਾਸਟਰ ਤਾਰਾ ਸਿੰਘ ਕੇ ਕਲਮ ਸੇ - "ਲੇਕਨ ਇਸ ਮੇਂ ਸ਼ੱਕ ਨਹੀਂ ਹੈ ਕਿ ਬੋਧੀ, ਜੈਨੀ, ਸਿੱਖ ਔਰ ਹਿੰਦੂ ਏਕ ਕੌਮ ਹੈ ਔਰ ਏਕ ਕੌਮ ਬਣ ਕਰ ਹੀ ਆਨੇ ਵਾਲੇ ਤੂਫ਼ਾਨ ਕਾ ਮੁਕਾਬਲਾ ਕਰ ਸਕੇਂਗੇ। ਅਗਰ ਕੋਈ ਸਾਹਿਬ ਇਸ ਕੌਮ ਕਾ ਕੋਈ ਐਸਾ ਨਾਮ ਤਜ਼ਵੀਜ਼ ਕਰ ਸਕੇ ਜੋ ਸਭ ਕੋ ਪਸੰਦ ਹੋ ਤੋ ਈਯੇਹ ਬਹੁਤ ਭਾਰੀ ਸੇਵਾ ਹੋਗੀ।"

ਦਾਸ (1, 2, 4) ਮਾਸਟਰ ਜੀ ਕਿੰਨਾ ਕੁ ਸੱਚ ਬੋਲ ਰਹੇ ਹਨ ਕੇਵਲ ਸਾਲਸ ਹੀ ਮੰਨਿਆ ਸੀ। ਸਾਲਸ ਨੇ ਕੀ ਕਰਨਾ ਸੀ? ਉਸ ਪੰਜਾਬ ਦਾ ਬਟਵਾਰਾ ਹੀ ਕਰਨਾ ਸੀ। ਜਦ ਅੱਧੀ ਸਿੱਖ ਕੌਮ ਨੂੰ ਪਾਕਿਸਤਾਨ ਦੀ ਰਈਯਤ 3 ਜੂਨ ਹੀ ਬਣਾ ਦਿੱਤਾ ਸੀ ਜਿਸ ਦੀ ਮੁਖਾਲਫ਼ਤ ਗਵਰਨਰ ਪੰਜਾਬ ਨੇ ਵੀ ਕੀਤੀ ਸੀ ਦੇਖੋ (V. X. P. 643) (7 ਮਈ 1947) ਅਤੇ ਰੈਡਕਲਿਫ਼ ਐਵਾਰਡਤਾ 4 ਜੁਲਾਈ 1947 ਤੋਂ ਪਿੱਛੋਂ ਹੀ ਦਿੱਤਾ ਗਿਆ ਰੈਡਕਲਿਫ਼ ਪਾਕਿਸਤਾਨ ਦੇ ਦਾਖਲੀ ਮੁਆਮਲਾਤ ਵਿਚ ਕਿਵੇਂ ਦਖਲ ਦੇ ਸਕਦਾ ਸੀ। ਉਸ ਨੇ ਪਾਕਿਸਤਾਨ ਅਤੇ ਹਿੰਦੁਸਤਾਨ (ਦੋ ਡੋਮੀਨੀਅਨਜ਼) ਦਾ ਖਿਆਲ ਹੀ ਰੱਖਣਾ ਸੀ। ਸਿੱਖਾਂ ਦਾ ਨਹੀਂ ਕਿਉਂਕਿ ਜੋ ਉਹ ਹੁਣ ਪਾਕਿਸਤਾਨ ਦੇ ਗੁਲਾਮ ਤੁਸੀਂ ਆਪ (ਸਿੱਖ ਲੀਡਰਜ਼) ਪਹਿਲਾਂ ਹੀ ਬਣਾ ਚੁੱਕੇ ਸੀ।

ਬਿਆਨ (3, 5, 6) ਸਿੱਖ ਆਪ ਹੀ ਸਮਝ ਲੈਣ ਕਿ ਮਾਸਟਰ ਤਾਰਾ ਵਿਚ ਸਿੱਖੀ ਜਾ ਹਿੰਦੂਪੁਣਾ ਸੀ। (ਨਾਨਕ ਸਿੰਘ ਪਿਸਰ ਗੋਪੀ ਚੰਦ)

(7) ਪਰਭਾਤ 30.10. 52 ਮਾਸਟਰ ਤਾਰਾ ਸਿੰਘ ਦੀ ਤਰਨ ਤਾਰਨ ਵਿਚ ਤਕਰੀਰ "ਜਬ ਹਮ ਨੇ ਤਮਾਮ ਪੰਜਾਬ ਪਾਕਿਸਤਾਨ ਮੇਂ ਜਾਤੇ ਦੇਖਾ ਤੋ (ਹਮ ਨੇ) ਪੰਜਾਬ ਕੀ ਤਕਸੀਮ ਕਾ ਮੁਤਾਲਬਾ ਕਰ ਦੀਆ ਫ਼ਿਰ ਹਮਾਰੇ ਮਤਾਲਬਾ ਪਰ ਸਾਲਸ ਮੁਕੱਰਰ ਹੂਆ ਔਰ ਹਮ ਨੇ ਸੈਕਟਰੀ ਆਫ ਸਟੇਟ ਕੇ ਏਲਾਨ ਪਰ ਕਿ ਸਿੱਖ ਗੁਰਦਵਾਰੋਂ ਕਾ ਖਾਸ ਖਿਆਲ ਰੱਖਾ ਜਾਏਗਾ, ਏਤਬਾਰ ਵੀ ਕਿਆ ਲੇਕਿਨ ਨਨਕਾਣਾ ਸਾਹਿਬ ਔਰ ਦੀਗਰ ਗੁਰਦਵਾਰੋਂ ਕੋ ਸਾਲਸ ਨੇ ਪਾਕਿਸਤਾਨ ਕੇ ਹਵਾਲੇ ਕਰ ਦੀਆ ਜਿਸ ਪਰ ਹਮ ਨੇ ਉਸ ਫੈਸਲੇ ਕੋ ਅਬ ਤੱਕ ਨਹੀਂ ਮਾਨਾ।"

(ਦਾਸ ਵੱਲੋਂ) ਦੇਖੋਂ ਮਾਊਂਟ ਬੈਟਨ ਨੇ ਜਿਨਾਹ ਨੂੰ ਪਾਕਿਸਤਾਨ ਮੰਗਣ ਤੋਂ ਕਈ ਹਫਤੇ ਪਹਿਲਾਂ ਹੀ ਫੈਸਲਾ ਕਰ ਲਿਆ ਸੀ ਕਿ ਉਹ (ਮਾਊਂਟ ਬੈਟਨ) ਸਾਰਾ ਪੰਜਾਬ ਅਤੇ ਬੰਗਾਲ ਜਿਨਾਹ ਦੇ ਪਾਕਿਸਤਾਨ ਨੂੰ ਨਹੀਂ ਦੇ ਸਕਦਾ। ਮਾਸਟਰ ਜੀ ਨੇ ਮਾਊਂਟ ਬੈਟਨ ਦਾ ਫੈਸਲਾ ਕੀਤਾ ਹੋਇਆ ਆਪਣਾ ਕੀਤਾ ਫੈਸਲਾ ਬਣਾ ਲਿਆ। ਲਾਰਡ ਮਾਊਂਟ ਬੈਟਨ ਦੀ ਮੇਰੇ ਕੋਲ ਫਿਲਮ ਵੀ ਹੈ ਜਿਸ ਵਿਚ ਉਪਰ ਲਿਖੇ ਸ਼ਬਦ ਉਸ ਖੁਦ ਬੋਲੇ ਹਨ। ਦੇਖੋ ਮਾਸਟਰ ਜੀ ਕਿਤਨੇ ਇਮਾਨਦਾਰ ਸਿਆਸਤਦਾਨ ਹਨ। ਜੇਕਰ ਇਹ ਸਾਲਸ ਦਾ ਫੈਸਲਾ ਮਾਸਟਰ ਤਾਰਾ ਸਿੰਘ ਨੇ ਹੁਣ ਤੱਕ ਨਹੀਂ ਮੰਨਿਆ ਤਾਂ ਸਿੱਖ ਕੌਮ ਵਾਸਤੇ ਕੁਝ ਮਿਲਿਆ ਵੀ? ਚੋਰ ਸ਼ਾਇਰੀ ਤਾਂ ਸੁਣੀ ਹੈ ਪਰ ਚੋਰ ਬਿਆਨਬਾਜ਼ੀ ਨਹੀਂ। ਮਾਸਟਰ ਜੀ ਜਾਣਦੇ ਸਨ ਕਿ 1947 ਦੀ ਕਾਰਵਾਈ 50 ਸਾਲ ਗੁਪਤ ਰਹੇਗੀ। (V. X. P. 36) P. 138, 28 March 1947. Mount Batten ਪੰਜਾਬ ਅਤੇ ਬੰਗਾਲ ਦੀ ਵੰਡ ਦਾ ਜਿਨਾਹ ਵਾਸਤੇ ਫੈਸਲਾ ਕਰਦਾ ਹੈ ਅਤੇ 5 ਅਪ੍ਰੈਲ ਨੂੰ ਜਿਨਾਹ ਦੇ ਦਿਲ ਉਤੇ ਇਸ ਫੈਸਲੇ ਦੀ ਸੱਟ ਮਾਰਦਾ ਹੈ ਅਤੇ ਮਾਸਟਰ ਤਾਰਾ ਸਿੰਘ 18 ਅਪ੍ਰੈਲ 1947 ਨੂੰ ਮਾਊਂਟ ਬੈਟਨ ਨੂੰ ਮਿਲਦੇ ਹਨ ਅਤੇ ਪੰਜਾਬ ਦੀ ਤਕਸੀਮ ਮੰਗਦੇ ਹਨ ਜੋ ਕਿ ਪਹਿਲਾਂ ਹੀ ਜਿਨਾਹ ਨੂੰ ਦੱਸੀ ਜਾ ਚੁੱਕੀ ਹੈ। ਮਾਸਟਰ ਜੀ ਕਿਵੇਂ ਝੂਠ ਬੋਲ ਕੇ ਆਪਣਾ ਨਾਮ ਉੱਚਾ ਕਰਦੇ ਹਨ।

(8) "ਪਰਭਾਤ" (18.10.52) "ਹਿੰਦੂਓ ਔਰ ਸਿੱਖੋਂ ਕੋ ਏਕ ਕੌਮ ਮੇਂ ਸੈ ਸਮਝੋ"।

(9) ਪਰਭਾਤ 16.10.52 (ਮਾਸਟਰ ਤਾਰਾ ਸਿੰਘ ਦੀ ਤਕਰੀਰ)

"ਹਿੰਦੂ-ਸਿੱਖ ਬੁਨਇਆਦੀ ਤੌਰ ਪਰ ਏਕ ਹੈਂ। ਏਕ ਤਮੱਦਨ ਮੇਂ ਸੇ ਨਿਕਲੇ ਹੈਂ। ਇਸ ਲੀਏ ਵੁਹ ਏਕ ਹੀ ਹੈਂ ਮੈਂ (ਮਾਸਟਰ ਤਾਰਾ ਸਿੰਘ) ਹਿੰਦੂ ਸਿੱਖੋਂ ਕੀ ਏਕਤਾ ਇਸ ਲਈ ਚਾਹਿਤਾ ਹੂੰ ਕਿ ਇਸ ਕੇ ਬਗੈਰ ਕਾਂਗਰਸ ਮਰ ਨਹੀਂ ਸਕਤੀ ਔਰ ਪਾਕਿਸਤਾਨ ਖ਼ਤਮ ਨਹੀਂ ਹੋ ਸਕਤਾ।"

(10) ਪਰਭਾਤ 9.1.1953 - ਭੁਪਾਲ ਮੇਂ ਤਕਰੀਰ (ਦੂਸਰਾ ਸਫਾ) ਲੇਕਨ ਮੇਰਾ ਹਿੰਦੂ ਕੌਮ ਸੇ ਖ਼ੂਨ ਕਾ ਰਿਸ਼ਤਾ ਵੁਹ ਕਭੀ ਟੂਟ ਨਹੀਂ ਸਕਤਾ।

(11) ਪਰਭਾਤ 1.1.1953 - ਮਾਸਟਰ ਤਾਰਾ ਸਿੰਘ "ਇਸ ਕਾਂਗਰਸ ਨੇ ਮੁਲਕ ਕੇ ਟੁਕੜੇ-ਟੁਕੜੇ ਕਰ ਦਿਏ ਮੇਰੀ ਕੋਸ਼ਸ਼ ਸੇ ਆਧਾ ਪੰਜਾਬ ਔਰ ਆਧਾ ਬੰਗਾਲ ਬਚਾ ਹੈ।"। (ਦਾਸ ਵੱਲੋਂ) ਕਿਤਨਾ ਝੂਠ ਹੈ।

ਦਾਸ - ਇਹ ਬਿਲਕੁਲ ਸਫੈਦ ਝੂਠ ਹੈ। ਦੇਖੋ (V. X. P. 36, 138)

(12) ਪਰਭਾਤ 7.1.53 - ਇਲਾਹਾਬਾਦ (ਦੂਸਰਾ ਸਫਾ) ਮਾਸਟਰ ਤਾਰਾ ਸਿੰਘ ਕੀ ਤਕਰੀਰ, "ਮੇਰਾ ਪਾਲੀਟੈਕਸ ਤੋਂ ਧਰਮ ਬਚਾਨਾ ਹੈ।" ਹਿੰਦੂ ਕੌਮ ਸੇ ਮੇਰਾ ਖ਼ੂਨ ਏਕ ਹੈ। ਹਿੰਦੂ ਕੌਮ ਸੇ ਜੋ ਮੇਰਾ ਮੇਲ ਹੈ ਵੁਹ ਕਭੀ ਨਹੀਂ ਟੂਟ ਸਕਤਾ, ਹਿੰਦੂ ਵਾ ਸਿੱਖ ਏਕ ਹੈ।" (ਵਾਹ ਤਾਰਾ ਸਿੰਘ ਜੀ "ਵੱਲੋਂ ਦਾਸ")

(13) ਪਰਭਾਤ 7.1.53 - ਮਾਸਟਰ ਤਾਰਾ ਸਿੰਘ

ਸਿੱਖ ਹਿੰਦੂਓ ਕੇ ਬਗੈਰ ਜ਼ਿੰਦਾ ਨਹੀਂ ਰਹਿ ਸਕਤੇ ਔਰ ਹਿੰਦੂ ਸਿੱਖੋਂ ਕੇ ਬਗ਼ੈਰ ਜ਼ਿੰਦਾ ਨਹੀਂ ਰਹਿ ਸਕਤੇ।

(14) 5.1.1953 ਪਰਭਾਤ — ਮਾਸਟਰ ਤਾਰਾ ਸਿੰਘ ਕੇ ਕਲਮ ਸੇ -

ਹਿੰਦੂ ਕੌਮ ਕੇ ਸਾਥ ਹਮਾਰਾ ਜਨਮ ਮਰਨ ਕਾ ਸਨਬੰਧ, ਹਿੰਦੂ ਕੌਮ ਕੀ ਤਰਫ ਭਾਈ ਕਾ।

(15) 31.12.1952 ਪਰਭਾਤ (ਪਹਿਲਾ ਸਫਾ) ਮਾਸਟਰ ਤਾਰਾ ਸਿੰਘ - ਮੈਂ ਸਿੱਖ ਸਟੇਟ ਨਹੀਂ ਚਾਹਿਤਾ।

(16) 21.2.1953 ਪਰਭਾਤ ਮਾਸਟਰ ਤਾਰਾ ਸਿੰਘ -

ਅਗਰ ਪਾਕਿਸਤਾਨ ਨੇ ਹਿੰਦੁਸਤਾਨ ਕੋ ਫਤਿਹ ਕਰ ਲਿਆ ਤੋ ਸਭ ਕੇ ਸਭ ਹਿੰਦੂ ਔਰ ਸਿੱਖ ਮੁਸਲਮਾਨ ਹੋ ਜਾਏਂਗੇ ਯਾ ਮਾਰੇ ਜਾਏਂਗੇ ਯਾ ਭਾਗ

ਜਾਏਂਗੇ। ਹਿੰਦੁਸਤਾਨ ਮੇਂ ਇਸ ਕੇ ਬਾਅਦ ਕੋਈ ਮਜ਼ਹਬ ਨਹੀਂ ਰਹੇਗਾ।

(ਦਾਸ ਵੱਲੋਂ )ਜੇਕਰ ਮਾਸਟਰ ਤਾਰਾ ਸਿੰਘ ਨੂੰ ਪਾਕਿਸਤਾਨ ਦਾ ਇਤਨਾ ਹੀ ਡਰ ਸੀ ਤਾਂ 3 ਜੂਨ 1947 ਨੂੰ ਅੱਧੀ ਸਿੱਖ ਕੌਮ ਪਾਕਿਸਤਾਨ ਦੇ ਹਵਾਲੇ ਕਿਉਂ ਕੀਤੀ? ਚੂੰਕਿ ਮਾਸਟਰ ਜੀ ਆਪਣੇ (15ਵੇਂ ਬਿਆਨ ਵਿਚ) ਸਿੱਖ ਸਟੇਟ ਵੀ ਨਹੀਂ ਚਾਹੁੰਦੇ ਤਾਂ ਕਰਕੇ ਦੂਸਰਾ ਅੱਧਾ ਸਿੱਖ ਕੌਮ ਦਾ ਹਿੱਸਾ ਹਿੰਦੁਸਤਾਨ ਦੇ ਅਧੀਨ ਕਰ ਦਿੱਤਾ ਜਦ ਸਿੱਖ ਸਟੇਟ ਦੀ ਲੋੜ ਨਹੀਂ ਤਾਂ ਸਿੱਖ ਫੌਜ ਦੀ ਵੀ ਲੋੜ ਨਹੀਂ ਜੋ ਹਿੰਦੁਸਤਾਨ ਨੂੰ ਦਿੱਤੀ ਗਈ ਮਾਸਟਰ ਤਾਰਾ ਸਿੰਘ ਦੀ ਤਰਫ ਤੋਂ।

ਪਰਭਾਤ 26.4.1953 ਮਾਸਟਰ ਤਾਰਾ ਸਿੰਘ ਦੀ ਕਲਮ ਤੋਂ

"ਅਗਰ ਕਿਸੀ ਵਕਤ ਡਿਕਟੇਟਰ ਕੀ ਜ਼ੇਰੇਕਮਾਨ ਪਾਕਿਸਤਾਨੀ ਫੌਜ਼ੇ ਹਿੰਦੁਸਤਾਨ ਪਰ ਛਾ ਗਈ ਤੋਂ ਸਭ ਕੁਝ ਖਤਮ ਹੋ ਜਾਏਗਾ ਨਾਂਹ ਕੋਈ ਹਿੰਦੂ ਰਹੇਗਾ ਔਰ ਨਾਂਹ ਸਿੱਖ।"

(ਜ਼ਿਲ੍ਹਾ ਲੁਧਿਆਣਾ) ਇਸ ਬਿਆਨ ਦੇ ਕੁਝ ਦਿਨ ਬਾਅਦ ਗ: ਗੁਰੂਸਰ (ਮਾਜਰੀ ਅਤੇ ਗੁਜਰ ਵਾਲ ਦੇ ਵਿਚਾਲੇ) ਅਕਾਲੀ ਕਾਨਫਰੰਸ ਦਾ ਜੋੜ ਮੇਲਾ ਆ ਗਿਆ। ਮੈਂ ਵੀ ਗਿਆਨੀ ਹਰਭਗਤ ਸਿੰਘ ਜੀ ਨਾਲ ਗੁਰਸਿੱਖਾਂ ਦੇ ਦਰਸ਼ਨਾਂ ਵਾਸਤੇ ਗੁਰਦੁਵਾਰਾ ਗੁਰੂ ਸਰ ਚਲਾ ਗਿਆ। ਮੈਂ ਉਥੇ ਜਾ ਕੇ ਅਰਜ਼ ਕੀਤੀ ਕਿ ਜੀ ਦਾਸ ਨੂੰ ਵੀ ਪੰਜ ਕੁ ਮਿੰਟ ਬੋਲਣ ਦੀ ਆਗਿਆ ਦੇਵੋ। ਮੈਨੂੰ ਅਕਾਲੀ ਦਲ ਦੇ ਵਰਕਰ ਜਾਣਦੇ ਸਨ। ਮੈਂ ਗਿਆਨੀ ਹਰਭਗਤ ਸਿੰਘ ਜੀ ਨਾਲ ਗਿਆ ਸੀ। 14-15 ਮਾਰਚ 1953 ਦੀ ਗੱਲ ਹੈ ਮੈਨੂੰ ਵਕਤ ਦੇ ਦਿੱਤਾ ਗਿਆ। ਮੈਂ ਸਟੇਜ 'ਤੇ ਜਾ ਕਰ ਮਾਈਕ 'ਤੇ ਕਿਹਾ। ਮਾਸਟਰ ਤਾਰਾ ਸਿੰਘ ਜੀ ਦਾ ਬਿਆਨ ਆ ਗਿਆ ਹੈ ਕਿ "ਹਿੰਦੂ ਇਕ ਦਰੱਖਤ ਹੈ ਅਤੇ ਸਿੱਖ ਇਸ ਦੀ ਟਾਹਣੀ" ਮੈਂ ਅਰਜ਼ ਕਰਦਾ ਹਾਂ ਕਿ ਮਾਸਟਰ ਜੀ ਨੂੰ ਕੋਈ ਹੱਕ ਨਹੀਂ ਕਿ ਉਹ ਮੈਨੂੰ ਹਿੰਦੂ ਆਖਣ। ਮਾਸਟਰ ਜੀ ਆਪਣੇ ਲੜਕੇ ਅਤੇ ਲੜਕੀਆਂ ਬੜੀ ਖੁਸ਼ੀ ਨਾਲ ਹਿੰਦੂਆਂ ਦੇ ਘਰ ਵਿਆਹੁਣ" ਐਨੀ ਕਹਿਣ ਦੀ ਦੇਰ ਸੀ ਕਿ ਅਕਾਲੀ ਵਰਕਰਾਂ ਵਿਚ ਰੌਲਾ ਪੈਣਾ ਸ਼ੁਰੂ ਹੋ ਗਿਆ "ਇਸ ਨੂੰ ਬਠਾਓ' "ਇਸ ਨੂੰ ਬਠਾਓ" ਗਿਆਨੀ ਹਰਭਗਤ ਸਿੰਘ ਜੀ ਬਿਲਕੁਲ ਮੇਰੇ ਲਾਗੇ ਹੀ ਬੈਠੇ ਸਨ। ਉਨ੍ਹਾਂ ਨੇ ਮੇਰੀ ਪਿੰਜਣੀ ਘੁੱਟ ਦਿੱਤੀ ਜਿਸ ਦਾ ਮਤਲਬ

ਸੀ ਕਿ ਹੁਣ ਤੂੰ ਬਸ ਕਰ ਛੱਡ ਖੈਹੜਾ ਇਸ ਗੱਲ ਦਾ, ਮੈਨੂੰ ਮਜਬੂਰਨ ਬੰਦ ਹੋਣਾ ਪਿਆ। ਸਿੱਖਾਂ ਵਿਚੋਂ ਕਿਸੇ ਨੇ ਵੀ ਸਿੱਧਾ ਮਾਸਟਰ ਤਾਰਾ ਸਿੰਘ ਨੂੰ ਐਸੇ ਸਿੱਖੀ ਦੇ ਉਲਟ ਬਿਆਨ ਤੇ ਝਾੜ ਨਾ ਪਾਈ।

ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਐਨਾ ਕੁ ਕਿਹਾ, "ਜੋ ਲੋਕ ਸਿੱਖਾਂ ਨੂੰ ਹਿੰਦੂ ਦਰਖਤ ਦੀ ਟਾਹਣੀ ਕਹਿੰਦੇ ਹਨ ਉਹ ਗਲਤ ਹਨ।

ਪਰਭਾਤ 4.11.1952 ਪੰਡਿਤ ਨਹਿਰੂ ਦਾ ਕਸ਼ਮੀਰ ਬਾਬਤ ਬਿਆਨ। ਪੰਡਿਤ ਨਹਿਰੂ - ਕਸ਼ਮੀਰ ਕੇ (ਕੇ ਮਤਅਲਕ) ਸਾਲਸ ਕਾ ਫੈਸਲਾ ਹਮ ਨਹੀਂ ਮਾਨੇਂਗੇ ਕਸ਼ਮੀਰ ਸਰਕਾਰ ਭੀ ਸਾਲਸ ਨਹੀਂ ਮਨੇਗੀ। (ਦੇਖੋ ਨਹਿਰੂ ਦਾ ਪੱਕਾ ਇਰਾਦਾ)

ਸ਼ੇਖ ਅਬਦੁਲਾ ਨੂੰ ਕਾਂਗਰਸ ਦੀ ਭਰਪੂਰ ਹਮਾਇਤ ਦੇ ਬਾਵਜੂਦ ਮਾਊਂਟ ਬੈਟਨ ਨੇ ਮੁਲਾਕਾਤ ਕਰਨ ਲਈ ਨਹੀਂ ਬੁਲਾਇਆ ਕਿਉਂਕਿ ਇਹ ਕਸ਼ਮੀਰ ਰਿਆਸਤ ਦਾ ਮੁਆਮਲਾ ਸੀ। ਪਰ ਸ਼ੇਖ ਦਾ ਦਿਮਾਗ ਦੇਖੋ। ਆਜ਼ਾਦੀ ਮਿਲਦੇ ਸਾਰ ਹੀ ਨਹਿਰੂ ਤੇ ਇਤਨਾ ਜ਼ੋਰ ਪਾ ਕੇ ਹਿੰਦੁਸਾਤਨ ਦੇ ਵਿਧਾਨ ਵਿਚ ਲਿਖਵਾ ਕੇ ਮੁਸਲਮਾਨ ਮੈਜਾਰਿਟੀ ਯੂਨਟ (ਜ਼ਬਾਨ, ਕਲਚਰ, ਮੁਸਲਮਾਨ ਬਹੁਗਿਣਤੀ) ਕਾਇਮ ਰੱਖ ਲਈ ਅਤੇ ਹਿੰਦੂ ਰਾਜਾ ਔਹ ਕੱਢ ਕੇ ਮਾਰਿਆ ਅਤੇ ਸ਼ੇਖ ਕਸ਼ਮੀਰ ਦਾ ਬੜਾ ਵਜ਼ੀਰ ਬਣਿਆ। ਨਹਿਰੂ ਅਤੇ ਕੋਈ ਹੋਰ ਹਿੰਦੁਸਤਾਨੀ ਕਸ਼ਮੀਰ ਵਿਚ ਕੋਈ ਜਗ੍ਹਾ ਖਰੀਦ ਨਹੀਂ ਸਕਦੇ। ਇਸ ਨੂੰ ਆਖਦੇ ਨੇ ਲੀਡਰੀ। ਸਾਡੇ ਸਿੱਖ ਲੀਡਰਾਂ ਨੇ ਪੈਪਸੂ (ਸਿੱਖਾਂ ਦੀ ਬਹੁਗਿਣਤੀ ਦੀ ਯੂਨਿਟ) ਨੂੰ ਤੋੜ ਕੇ ਦਮ ਲਿਆ ਉਹ (ਸਿੱਖ ਲੀਡਰ) ਰਾਜਪ੍ਰਮੁਖ ਨੂੰ ਹਟਾ ਦਿੰਦੇ 30 ਲੱਖ ਸਿੱਖਾਂ ਨੇ ਕਿਹੜਾ ਕਸੂਰ ਕੀਤਾ ਸੀ। ਸਿੱਖ ਲੀਡਰਾਂ ਨੇ ਸਿੱਖ ਕੌਮ 3 ਜੂਨ 1947 ਨੂੰ ਬਗੈਰ ਕੌਮ ਨੂੰ ਪੁੱਛਿਆ ਬਗੈਰ, ਵਿਧਾਨਾਂ ਵਿਚ ਲਿਖਵਾਏ, ਬਗੈਰ ਸੋਚੇ ਸਮਝੇ ਪਾਕਿਸਤਾਨ ਅਤੇ ਹਿੰਦੁਸਤਾਨ ਦੇ ਹਵਾਲੇ ਕਰ ਦਿੱਤਾ।

4.9.1952 ਨੂੰ ਮੇਲਾ ਛਪਾਰ ਪਰ ਮਾਸਟਰ ਜੀ ਬੋਲੇ "ਕਿ ਹਮਨੇ ਸਾਲਸ ਤੋਂ ਮਾਨ ਲੀਆ ਥਾ ਮਗਰ ਤਕਸੀਮ ਨਾ ਮਾਨੀ ਥੀ।"

(ਦਾਸ) ਕੋਈ ਪੁੱਛਣ ਵਾਲਾ ਹੋਵੇ ਸਾਲਸ ਨੇ ਤਾਂ ਤਕਸੀਮ ਹੀ ਕਰਨੀ ਸੀ ਛੋਲੇ ਨਹੀਂ ਦਲਨੇ ਸਨ। ਸਿੱਖ ਕੌਮ ਨੂੰ ਪੁੱਛੇ ਬਗੈਰ ਸਾਲਸ ਮੰਨ ਲਿਆ। ਮਾਊਂਟ ਬੈਟਨ ਨੇ 3 ਜੂਨ ਨੂੰ ਹੀ (ਜਦ ਅੱਧੀ ਸਿੱਖ ਕੌਮ ਪਾਕਿਸਤਾਨ ਦੇ ਹਵਾਲੇ ਕਰ ਦਿੱਤੀ ਅਤੇ ਅੱਧੀ ਹਿੰਦੁਸਤਾਨ ਦੇ ਹਵਾਲੇ) ਆਖ ਦਿੱਤਾ ਸੀ ਕਿ ਉਹ

ਪਾਰਟੀਸ਼ਨ ਵਿਚ ਸਾਲਸ ਨਹੀਂ ਬਣੇਗਾ। ਉਸ ਨੇ ਪਾਕਿਸਤਾਨ ਅਤੇ ਹਿੰਦੁਸਤਾਨ ਨਾਲ ਅੰਗਰੇਜ਼ ਸਰਕਾਰ ਦੇ ਸਬੰਧ ਮਜ਼ਬੂਤ ਕਰਨੇ ਸਨ। ਜਿਨਾਹ ਨੂੰ ਤਪਦਿਕ ਕਰਕੇ ਉਸ ਦੇ ਡਾਕਟਰ ਨੇ ਆਖ (ਡਾ. ਮੁਕਰਜੀ) ਦਿੱਤਾ ਸੀ ਕਿ ਤੂੰ ਕੁਝ ਮਹੀਨੇ ਹੀ ਜੀਏਂਗਾ ਤੇਰੇ ਫੇਫੜੇ ਗੱਲ ਚੁੱਕੇ ਹਨ। ਤਾਂ ਹੀ ਜਿਨਾਹ ਨੇ ਮਾਊਂਟ ਬੈਟਨ ਨੂੰ ਗਵਰਨਰ ਜਨਰਲ ਨਹੀਂ ਬਣਾਇਆ ਬਲਕਿ ਖੁਦ ਬਣਿਆ ਅਤੇ ਕੁਝ ਮਹੀਨੇ ਬਾਅਦ ਮਰ ਗਿਆ ਵਰਨਾ ਮਾਊਂਟ ਬੈਟਨ ਪਾਕਿਸਤਾਨ ਨੂੰ ਬਹੁਤ ਕੁਝ ਦੇ ਜਾਂਦਾ ਜੇ ਕਰ ਪਾਕਿਸਤਾਨ ਦਾ ਵੀ ਉਹ ਗਵਰਨਰ ਜਨਰੱਲ ਬਣ ਜਾਂਦਾ।

Telegram - to B. Govt. for information by Mounty.

Files Page 236 Dated 16th June, 1947 Sardar Patel's speech in A. I. C. C. : Essential unity of India not destroyed. Not they could eradicate the pleague of communalism, weightage etc. which existed in no other constitution in the world now there would be no more weightages.

ਦਾਸ - ਚੂੰਕਿ ਸਿੱਖਾਂ ਦੀ ਕਿਸਮਤ ਦਾ ਫੈਸਲਾ ਸਿੱਖ ਲੀਡਰ 3 ਜੂਨ 1947 ਨੂੰ ਕਰ ਚੁੱਕੇ ਸਨ ਇਸ ਲਈ ਕਾਂਗਰਸ ਨੇ ਅਕਲੀਯਤਾਂ ਨੂੰ ਪੂਰੀ ਤਸੱਲੀ ਦੇ ਦਿੱਤੀ ਸੀ ਉਸ ਵਕਤ। ਹੁਣ ਉਨ੍ਹਾਂ ਨੂੰ ਖੁਸ਼ ਕਰਨ ਦੀ ਕੋਈ ਲੋੜ ਨਹੀਂ ਰਹੀ।

ਸਿੱਖ ਬੁੱਧੀਵਾਨਾਂ ਦੇ ਮਾਸਟਰ ਤਾਰਾ ਸਿੰਘ ਦੀ ਬਾਬਤ ਵਿਚਾਰ।

ਬਾਬਾ ਖੜਕ ਸਿੰਘ ਦਾ ਬਿਆਨ ਆ ਹੀ ਚੁੱਕਿਆ ਹੈ (ਪੇਜ 1)

(2) ਸੰਤ ਗੁਰਦਿਆਲ ਸਿੰਘ ਬੋਪਾਰਾਮਾਂ ਵਾਲੇ (ਟਕਸਾਲ ਭਿੰਡਰਾਂ) ਲੁਧਿਆਣਾ।

ਦਾਸ ਨੂੰ ਆਖਿਆ ਗਿਆ, "ਮਾਸਟਰ ਤਾਰਾ ਸਿੰਘ ਜੀ ਜਦ ਕਿਸੇ ਸਿੱਖ ਦੇ ਖਿਲਾਫ ਲਿਖਦੇ ਹਨ ਤਾਂ ਇਤਨਾ ਚਿਕੜ ਸੁੱਟਦੇ ਹਨ ਕਿ ਬਰਦਾਸ਼ਤ ਕਰਨਾ ਮੁਸ਼ਕਿਲ ਹੈ। ਇਸ ਵਾਸਤੇ ਮੇਰੀ ਤਾਂ ਚੁੱਪ ਹੀ ਚੰਗੀ ਹੈ। ਮੈਂ ਉਨ੍ਹਾਂ ਦੇ (ਮ. ਤਾਰਾ ਸਿੰਘ) ਦੇ ਚਿਕੜ ਤੋਂ ਡਰਦਾ ਹਾਂ।

(3) ਭਾਈ ਸਾਹਿਬ ਭਾਈ ਰਨਧੀਰ ਸਿੰਘ ਨਾਰੰਗਵਾਲ - ਦਾਸ ਨੂੰ

ਆਖਿਆ (1947 ਵਿਚ) ਮਾਸਟਰ ਤਾਰਾ ਸਿੰਘ ਨੇ ਕਿਸ ਨੂੰ ਪੁੱਛ ਕੇ ਗੁਰਦੁਆਰੇ ਪਾਕਿਸਤਾਨ ਦੇ ਹਵਾਲੇ ਕਰ ਦਿੱਤੇ? (ਜੋ ਲੋਕ ਸਿੱਖਾਂ ਨੂੰ ਹਿੰਦੂ ਦਰੱਖਤ ਦੀ ਟਾਹਣੀ? ਆਖਦੇ ਹਨ ਉਹ ਗਲਤ ਹਨ।" ਇਹ ਤਾਂ ਬਿਆਨ ਸੀ ਭਾਈ ਸਾਹਿਬ ਦਾ।

(4) ਭਾਈ (ਸੰਤ) ਅਜਾਇਬ ਸਿੰਘ ਬੋਪਾ ਰਾਏ (ਟਕਸਾਲ ਭਿੰਡਰਾਂ) 18 ਕੁ ਸਾਲ ਦੀ ਗੱਲ ਹੈ ਮੈਂਨੇ (ਦਾਸ) ਅਰਜ਼ ਕੀਤੀ ਕ੍ਰਿਪਾ ਕਰਕੇ ਮਾਸਟਰ ਤਾਰਾ ਸਿੰਘ ਬਾਬਤ ਦੱਸੋ ਆਪ ਜੀ ਦਾ ਕੀ ਵਿਚਾਰ ਹੈ? ਭਾਈ ਸਾਹਿਬ ਨੇ ਆਖਿਆ ਜੀ ਰਹਿਣ ਦਿਉ, ਕੀ ਦੱਸਣਾ ਹੈ। ਮੈਂ ਫਿਰ ਅਰਜ਼ ਕੀਤੀ। ਸੁਣ ਲਵੋ, "ਜਦ ਸ਼੍ਰੋਮਣੀ ਕਮੇਟੀ ਨੇ ਮੰਗਲਾ ਚਰਨ ਤਬਦੀਲ ਕੀਤੇ ਤਾਂ ਸੰਤ ਸਮਾਜ ਨੇ ਮੈਨੂੰ (ਭਾਈ ਅਜਾਇਬ ਸਿੰਘ) ਇਸ ਦਾ ਜਨਰਲ ਸਕੱਤਰ ਚੁਣ ਲਿਆ। ਮੈਂ ਮਾਸਟਰ ਜੀ ਕੋਲ ਇਸ ਬਾਰੇ ਗੱਲ ਬਾਤ ਕਰਨ ਗਿਆ। ਅੰਮ੍ਰਿਤਸਰ ਭਿੰਡਰਾਂ ਟਕਸਾਲ ਦੇ ਕਈ ਸਿੱਖ (ਸਿੰਘ) ਦਫ਼ਤਰ ਸ਼੍ਰੋਮਣੀ ਕਮੇਟੀ ਅੱਗੇ ਭੁੱਖ ਹੜਤਾਲ ਕਰੀ ਬੈਠੇ ਸਨ, ਮੰਗਲਾ ਚਰਨ ਤਬਦੀਲ ਕਰਨ ਦੇ ਰੋਸ ਵਿਚ? ਮੈਨੂੰ ਮਾਸਟਰ ਜੀ ਨੇ ਆਖਿਆ ਕਿ ਆਪਣੇ ਸਿੰਘਾਂ ਨੂੰ ਲੈ ਜਾਓ ਵਰਨਾ ਇਨ੍ਹਾਂ ਦਾ ਤੁਹਾਨੂੰ ਪਤਾ ਵੀ ਨਹੀਂ ਲਗਣਾ ਕਿ ਕਿੱਥੇ ਗਏ। ਮੈਂ ਆਖਿਆ, 'ਅੱਛਾ ਫਿਰ ਐਸ ਗੁਰਦੁਆਰਾ ਅਲੈਕਸ਼ਨ ਵਿਚ ਅਸੀਂ ਤੁਹਾਨੂੰ ਦਸਾਂਗੇ ਕਿ ਅਸੀਂ ਕੌਣ ਹਾਂ?' ਮਾਸਟਰ ਤਾਰਾ ਸਿੰਘ ਜੀ ਬੋਲੇ, "ਆਓ ਲੰਗਰ ਸ਼ਕੀਏ ਤੇ ਗੱਲ ਬਾਤ ਕਰੀਏ।" ਅਸੀਂ ਦੋਵੇਂ ਇਕੱਠੇ ਬੈਠ ਗਏ, ਮਾਸਟਰ ਤਾਰਾ ਸਿੰਘ ਜੀ ਬੋਲੇ, 'ਮੈਂ ਇਕ ਸਿਆਸੀ ਲੀਡਰ ਹਾਂ ਧਾਰਮਿਕ ਮਾਮਲਿਆਂ ਵਿਚ ਦਖਲ ਨਹੀਂ ਦਿੰਦਾ, ਅਸੀਂ ਧਾਰਮਿਕ ਮਾਮਲਿਆਂ ਵਾਸਤੇ ਸਿੱਖ ਵਿਦਵਾਨਾਂ ਦੀ ਇਕ ਕਮੇਟੀ ਬਣਾਈ ਹੋਈ ਹੈ। ਮੰਗਲਾ ਚਰਨ ਬਦਲੀ ਕਰਨ ਦਾ ਫੈਸਲਾ ਉਸ ਕਮੇਟੀ ਦਾ ਹੈ ਜੋ ਠੀਕ ਹੀ ਹੈ। ਮੈਂ ਆਪਣਾ ਵਿਚਾਰ ਵੀ ਦੱਸਦਾ ਹਾਂ" ਮਾਸਟਰ ਜੀ ਨੇ ਆਪਣੇ ਸੱਜੇ ਹੱਥ ਦਾ ਕੜਾ ਲਾਹ ਕਰਕੇ ਖੱਬੇ ਹੱਥ ਵਿਚ ਪਾ ਲਿਆ) ਅਤੇ ਆਖਿਆ "ਸੱਜੇ ਹੱਥ ਵਿਚ ਕੜਾ ਖੱਬੇ ਹੱਥ ਵਿਚ ਪਾਉਣ ਨਾਲ ਕੀ ਫਰਕ ਹੋ ਗਿਆ। ਇਸੇ ਤਰ੍ਹਾਂ ਮੰਗਲਾ ਚਰਨ ਉਤੇ ਜਾਂ ਨੀਚੇ ਕਰਨ ਨਾਲ ਕੀ ਫਰਕ ਪੈ ਗਿਆ। ਜਿਵੇਂ ਸ਼ਲੋਕ ਮਹੱਲਾ 1 ਤੋਂ ਉਤੋਂ ਜਾਂ ਨੀਚੇ ਮੰਗਲਾ ਚਰਨ ਦਾ ਕੋਈ ਕੁਝ ਨਹੀਂ ਵਿਗੜਦਾ।

ਭਾਈ ਅਜਾਇਬ ਸਿੰਘ ਜੀ ਨੇ ਮੈਨੂੰ ਆਖਿਆ ਕਿ ਇਹ ਮਾਸਟਰ ਤਾਰਾ ਸਿੰਘ ਦੀ ਸਿੱਖੀ ਹੈ।

. (5) ਪ੍ਰਸ਼ਨ - ਦਾਸ ਡਾਕਟਰ ਸੋਹਣ ਸਿੰਘ ਨੂੰ ਮਿਲਿਆ ਮੁਹਾਲੀ ਵਿਚ ਇਹ 1982 ਦੀ ਗੱਲ ਹੈ ਮੈਂ ਡਾਕਟਰ ਜੀ ਨੂੰ ਪੁੱਛਿਆ 'ਮਾਸਟਰ ਤਾਰਾ ਸਿੰਘ ਦੀ ਬਾਬਤ ਤੁਹਾਡਾ ਕੀ ਖਿਆਲ ਹੈ?

ਉੱਤਰ - ਡਾਕਟਰ ਜੀ ਬੋਲੇ, ਮੇਰਾ ਮਾਸਟਰ ਜੀ ਨਾਲ ਗਹਿਰਾ ਸਬੰਧ ਰਿਹਾ ਹੈ ਮੈਂ ਪੌਲੇਟਿਕਸ ਵਿਚ ਉਸ ਨੂੰ ਆਪਣੀ ਸਲਾਹ ਦਿੰਦਾ ਰਿਹਾ ਹਾਂ। ਦੀਵਾਰ ਦੀ ਤਰਫ਼ ਚਿਹਰਾ ਖੱਬੇ ਪਾਸੇ ਘੁਮਾ ਕੇ ਧੀਮੀ ਆਵਾਜ਼ ਵਿਚ ਬੋਲੇ "He was a traitor". He had no calibre to see any top leader."

(6) ਪ੍ਰਸ਼ਨ - ਮੈਂ 1951 ਵਿਚ ਸ. ਹਰਭਗਤ ਸਿੰਘ (ਇਹ 75 ਸਾਲ ਦੇ ਬਜ਼ੁਰਗ ਖਾਲਸਾ ਹਾਈ ਸਕੂਲ ਤਲਵੰਡੀ ਸਾਬੋਕੀ (ਦਮਦਮਾ ਸਾਹਿਬ) ਦੇ ਸਕੂਲ ਮੈਨੇਜਰ ਸਨ ਬੜੇ ਗੁਰਮੁਖ ਸੁਭਾਅ ਦੇ ਸਨ, ਮੁਕਤਸਰ ਸਾਹਿਬ ਦੇ ਰਹਿਣ ਵਾਲੇ ਸਨ) ਮੈਂ ਉਨ੍ਹਾਂ ਨੂੰ ਮਾਸਟਰ ਜੀ ਬਾਰੇ ਪੁੱਛਿਆ, "ਆਖਣ ਲੱਗੇ ਮੈਂ ਮਹਾਰਾਜਾ ਪਟਿਆਲਾ, ਮਾਸਟਰ ਤਾਰਾ ਸਿੰਘ, ਊਧਮ ਸਿੰਘ ਨਾਗੋਕੇ ਅਤੇ ਸਿੱਖਾਂ ਦੇ ਹੋਰ ਲੀਡਰ ਦਮਦਮੇ ਸਾਹਿਬ ਅਰਜ਼ਾਂ ਕਰਕੇ ਬੁਲਾਏ ਤਾਂ ਕਿ ਸਿੱਖ ਲੜਕਿਆਂ ਵਾਸਤੇ ਵੱਡੇ ਕਾਲਜ ਬਣਾਏ ਜਾਣ ਪਰ ਮੇਰੀ ਸਾਰੀ ਸਕੀਮ ਤਾਰਾ ਸਿੰਘ ਨੇ ਫੇਲ੍ਹ ਕਰ ਦਿੱਤੀ ਕਿ ਸ਼੍ਰੋਮਣੀ ਗੁਰਦੁਆਰਾ ਕਮੇਟੀ ਇਥੇ ਵਾਸਤੇ ਕੋਈ ਪੈਸਾ ਖਰਚ ਨਹੀਂ ਕਰ ਸਕਦੀ। ਮੈਂ (ਸ. ਹਰਭਗਤ ਸਿੰਘ ਮੈਨੇਜਰ) ਆਪਣੇ ਕੋਲੋਂ ਮਾਸਟਰ ਜੀ ਵਾਸਤੇ ਭੈੜਾ ਤੋਂ ਭੈੜਾ ਸ਼ਬਦ ਵਰਤ ਸਕਦਾ ਹਾਂ।"

(7) ਪ੍ਰਸ਼ਨ - ਮੈਂ ਪ੍ਰਿੰਸੀਪਲ ਸਤਬੀਰ ਸਿੰਘ ਜੀ ਨੂੰ ਪੁੱਛਿਆ, "ਤੁਹਾਡਾ ਸਿੱਖ ਲੀਡਰਸ਼ਿਪ ਬਾਰੇ ਕੀ ਖਿਆਲ ਹੈ?"

ਉੱਤਰ - ਕਹਿਣ ਲੱਗੇ ਸਿੱਖ ਲੀਡਰਸ਼ਿਪ ਦੋ ਕਿਸਮ ਦੀ ਹੈ, "ਸਿੱਖ ਲੀਡਰ ਯਾ ਤਾਂ ਡਫਰ ਹਨ ਯਾ ਟਰੇਟਰ ਹਨ ਬਸ ਏਹੀ ਦੋ ਕਿਸਮਾਂ ਹਨ।"

(8) ਸ. ਬਖਸੀਸ ਸਿੰਘ (ਮ. ਤਾਰਾ ਸਿੰਘ ਦਾ ਕੁੜਮ) ਗਿਆਨੀ ਹਰਭਗਤ ਸਿੰਘ ਜੀ ਨਾਰੰਗਵਾਲ ਨੂੰ (ਮੇਰੇ ਕੋਲੋਂ ਪਰੇ ਕਰਕੇ) ਆਖਣ ਲੱਗੇ, "ਇਹ 1947 ਵਿਚ ਅਪ੍ਰੈਲ ਮਈ ਦੀ ਗੱਲ ਹੈ। ਮੈਂ ਮਾਸਟਰ ਜੀ ਦਾ ਪ੍ਰਾਈਵੇਟ ਸੈਕਟਰੀ ਬਣ ਗਿਆ। ਮੈਨੂੰ ਮਾਸਟਰ ਜੀ ਸ਼ਰਮਾ ਜੋਤਸ਼ੀ (ਹੁਸ਼ਿਆਰਪੁਰ) ਦੇ ਪਾਸ ਲੈ ਗਏ ਮੈਨੂੰ ਮਾਸਟਰ ਜੀ ਨੇ ਆਖਿਆ, "ਹੁਣ ਤੁਸੀਂ ਮੇਰੇ ਪਾਸੋਂ ਪਰੇ ਹੋ ਜਾਉ, ਮੈਂ ਸ਼ਰਮਾ ਜੀ ਨਾਲ ਪ੍ਰਾਈਵੇਟ ਗੱਲ ਕ਼ਰਨੀ ਹੈ।" ਮਾਸਟਰ ਇਸ ਜੋਤਸ਼ੀ ਕੋਲੋਂ ਮੋਰਚੇ ਲਾਉਣ ਦੇ ਸਮੇਂ ਚੰਗਾ, ਮਾੜਾ ਦਿਨ ਬਹੁਤ ਕੁਝ ਪੁੱਛ ਕੇ ਕਰਦੇ ਹੁੰਦੇ

ਸਨ। ਮੈਨੂੰ ਗਿਆਨੀ ਹਰਭਗਤ ਸਿੰਘ ਨੇ ਉਸੇ ਵਕਤ ਆ ਕੇ ਦੱਸ ਦਿੱਤਾ ਕਿ ਮਾਸਟਰ ਤਾਰਾ ਸਿੰਘ ਹਿੰਦੂ ਜੋਤਸ਼ੀਆਂ ਕੋਲ ਫਿਰਦਾ ਹੈ। ਇਹ ਸਿੱਖੀ ਦੇ ਉਲਟ ਹੈ ਕਿ ਸਿੱਖ ਹੋ ਕੇ ਜੋਤਸ਼ੀਆਂ ਕੋਲ ਜਾਵੇ।

(9) ਦਾਸ ਨੇ ਕਿਰਪਾਲ ਸਿੰਘ M.A. Phd. Head of (History) Punjabi University Patiala 1983 ਵਿਚ ਲੰਦਨ ਆਏ ਨੂੰ ਪੁੱਛਿਆ। ਬ੍ਰਿਟਿਸ਼ ਕੌਂਸਲ ਨੇ ਸਰਦਾਰ ਜੀ ਨੂੰ ਲੰਦਨ ਸੱਦ ਲਿਆ ਸੀ ਤਾਂ ਕਿ ਉਹ 1947 ਵਿਚ (Transfer of Power) ਦੇ ਕਾਗਜ਼ ਦੇਖ ਲੈਣ ਜੋ ਕਿਤਾਬੀ ਸ਼ਕਲ ਵਿਚ ਆ ਚੁੱਕੇ ਸਨ। ਇੰਡੀਆ ਵਾਪਸ ਆਉਣ ਸਮੇਂ ਸਰਦਾਰ ਕ੍ਰਿਪਾਲ ਸਿੰਘ ਨੇ ਸੈਂਟਰਲ ਗੁਰਦੁਆਰਾ ਲੰਦਨ ਵਿਚ ਲੈਕਚਰ ਦਿੱਤਾ। ਲੈਕਚਰ ਦੇਣ ਤੋਂ ਬਾਅਦ ਮੈਂ ਅਰਜ਼ ਕੀਤੀ, "ਕਿਰਪਾ ਕਰਕੇ ਮੈਨੂੰ ਦੱਸੋ ਕਿ ਆਪ ਜੀ ਨੇ ਕੀ ਸਿੱਟਾ ਕੱਢਿਆ, ਆਖਣ ਲੱਗੇ, "ਜੋ ਕੁਝ ਸਿੱਖ ਲੀਡਰਸ਼ਿਪ ਨੇ ਸਿੱਖ ਕੌਮ ਨਾਲ 1947 ਵਿਚ ਕੀਤਾ ਹੈ, ਆਇੰਦਾ ਆਉਣ ਵਾਲੀਆਂ ਸਿੱਖ ਨਸਲਾਂ ਉਨ੍ਹਾਂ ਨੂੰ (ਸਿੱਖ ਲੀਡਰਸ਼ਿਪ) ਨੂੰ ਕਦੇ ਮਾਫ ਨਹੀਂ ਕਰਨਗੀਆਂ।" ਇਸ ਤਾ ਮਤਲਬ ਮੈਂ ਇਹ ਮਸਝਿਆ ਕਿ ਵਰਤਮਾਨ ਸਿੱਖ ਨਸਲਾਂ ਤਾਂ 1947 ਦੀ ਬਾਬਤ ਬੇਖਬਰੀ ਅਤੇ ਅੰਧੇਰੇ ਵਿਚ ਸਮਾਂ ਗੁਜ਼ਾਰ ਜਾਣਗੀਆਂ।ਅਗਾਹਾਂ ਨੂੰ ਆਉਣ ਵਾਲਿਆਂ ਲੰਦਨ ਆ ਕੇ ਹੀ ਪਤਾ ਕਰਨਗੀਆਂ। ਮੈਂ ਕਿਉਂ ਨਾ ਮੌਜੂਦਾ ਨਸਲਾਂ ਨੂੰ ਜਾਣਕਾਰੀ ਅਤੇ (Power of Transfer) ਦੀਆਂ ਦੋ ਕੁ ਕਿਤਾਬਾਂ ਪੜ੍ਹਨ ਵਾਸਤੇ ਦੇ ਆਵਾਂ।

(10) ਪੰਜ ਛੇ ਸਾਲ ਦੀ ਗੱਲ ਹੈ ਕਿ ਸ. ਹਰਬੰਸ ਸਿੰਘ ਜੀ (Retired Punjab Cheif Justice) ਲੰਦਨ ਆਏ ਉਹ ਲੰਦਨ (Qualified Judge) ਸਨ। ਮੈਂ ਉਨ੍ਹਾਂ ਨੂੰ ਪੁੱਛਿਆ ਕਿ ਆਪ ਜੀ ਨੂੰ ਸਿੱਖ ਲੀਡਰਸ਼ਿਪ ਨੇ 1947 ਵਿਚ Guidance ਲਈ ਮਾਊਂਟੀ ਨਾਲ ਗੱਲਬਾਤ ਕਰਨ ਲਈ ਕੋਈ ਸਲਾਹ ਪੁੱਛੀ? ਕਹਿਣ ਲੱਗੇ, ਮੇਰੀ ਕੋਈ ਸਲਾਹ ਨਹੀਂ ਲਈ, ਉਨ੍ਹਾਂ (ਸਿੱਖ ਲੀਡਰਸ਼ਿਪ) ਨੇ ਬਹੁਤ ਬੜੀ ਗਲਤੀ ਕੀਤੀ ਕਿ ਸਿੱਖਾਂ ਖਾਤਰ ਕੁਝ ਨਹੀਂ ਕੀਤਾ।

(V. XI. P. 158-165) ਸਿੱਖ ਲੀਡਰਸ਼ਿਪ ਨੇ ਸਿੱਖਾਂ ਦੀ ਵੀਟੋ ਪਾਵਰ ਖਤਰ ਕਰ ਦਿੱਤੀ। ਇਹ ਅਸਾਂ ਦੇ ਪੜ੍ਹਣ ਦੇ ਕਾਬਲ ਹਨ।

ਈਹਿ ਇਲਫਾਜ਼ ਲਾਹੌਰ ਕੇ ਅਖਬਾਰ ਨਵਾਏ.ਵਕਤ ਕੇ ਹੈਂ ਔਰ ਇਨਹੇਂ ਰੋਜ਼ਾਨਾ ਪਰਤਾਪ (13.1.53) ਨੇ ਸ਼ਾਇਆ ਕੀਆ ਹੈ।

· **ਮਾਸਟਰ ਤਾਰਾ ਸਿੰਘ ਹਿੰਦੂ ਸਭਾ ਦੀ ਗੋਦ ਮੇਂ।**

ਮਾਸਟਰ ਤਾਰਾ ਸਿੰਘ ਜਿਸ ਰਫ਼ਤਾਰ ਸੇ ਹਿੰਦੂ ਸਭਾਈਓਂ ਕੀ ਗੋਦ ਮੇਂ ਜਾ ਰਹੇ ਹੈਂ। ਇਸ ਸੇ ਤੋ ਈਹਿ ਜ਼ਾਹਿਰ ਹੋਤਾ ਹੈ ਕਿ ਚੰਦ ਦਿਨੋਂ ਕੀ ਬਾਤ ਹੈ ਕਿ ਈਹਿ ਅਕਾਲੀ ਲੀਡਰ ਦਾੜ੍ਹੀ ਔਰ ਕੇਸ ਕਟਵਾ ਕਰ ਸਿਰ ਪਰ ਚੋਟੀ ਰਖ ਲੇਗਾ ਔਰ ਕੱਛ, ਕੜਾ, ਕਰਪਾਨ ਉਤਾਰ ਕਰ ਧੋਤੀ ਪਹਿਣ ਕਰ ਮਾਥੇ ਪਰ ਕਸ਼ਕਾ (ਤਿਲਕ) ਲਗਾ ਲੇਗਾ ਔਰ ਜੈਕਾਰੇ ਗੀ ਜਗ੍ਹਾ ਹਰੀਓਮ-ਹਰਿਓਮ ਕਹਿਤਾ ਨਜ਼ਰ ਆਏਗਾ। ਮਾਸਟਰ ਤਾਰਾ ਸਿੰਘ ਮਹਾ ਸੁਭਾਹਿਉਂ ਕੀ ਸਟੇਜ ਸੇ ਐਲਾਣ ਫਰਮਾ ਰਹੇ ਹੈਂ "ਕਿ ਮੇਰਾ ਨਸਬ -ਉਲਐਨ ਅਖੰਡ ਭਾਰਤ ਹੈ"।

ਪਰਭਾਤ 30 October, Thursday 1952.

ਸਰਦਾਰ ਸੁੰਦਰ ਸਿੰਘ ਕੇ ਮਕਾਨ ਪਰ ਅਖੰਡ ਪਾਠ ਦਾ ਭੋਗ ਡਾਲਾ ਗਿਆ। ਗਿਆਨੀ ਸੋਹਣ ਸਿੰਘ ਸੀਤਲ ਨੇ ਤਕਰੀਰ ਮੇਂ ਕਹਾ ਕਿ ਗੁਰੂ ਕੇ ਬਾਅਦ ਲੀਡਰ ਕੀ ਜ਼ਰੂਰਤ ਹੋਤੀ ਹੈ। ਔਰ ਕਿਸੀ ਲੀਡਰ ਕਾ ਕੌਮ ਕੇ ਦਿਲ ਪਰ ਲੀਡਰਸ਼ਿਪ ਕਰਨਾ ਹੀ ਇਕ ਉਤਮ ਕਰਤਬ ਹੈ। ਅਕਾਲੀ ਦਲ ਕੀ ਬੁਨਿਆਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਮਹਾਰਾਜ ਨੇ ਰੱਖੀ ਥੀ। ਅਕਾਲੀ ਦਲ ਕੀ ਮੁਖਾਲਫ਼ਤ ਕਰਨਾ ਗੁਰੂ ਮਹਾਰਾਜ ਦੀ ਖ਼ੁਹਾਹਿਸ਼ੋਂ ਕੋ ਮਿਟਾਣਾ ਹੈ।

ਸਦਾਕਤ 18/10/1952

**ਮਾਸਟਰ ਤਾਰਾ ਸਿੰਘ ਦੀ ਤਕਰੀਰ ਦਾ ਜਵਾਬ**

ਲੁਧਿਆਣਾ 17 ਅਕਤੂਬਰ - ਪਿਛਲੇ ਇਤਵਾਰ, ਅਕਾਲੀ ਕਾਨਫਰੰਸ ਵਿਚ ਬੋਲਦਿਆਂ ਮਾਸਟਰ ਤਾਰਾ ਸਿੰਘ ਜੀ ਨੇ ਬਿਆਨ ਦਿੱਤਾ, "ਅਸੀਂ ਤਾਂ ਸਾਲਸ ਪਰਵਾਨ ਕੀਤਾ ਸੀ ਜਿਸ ਨੇ ਇਹ ਯਕੀਨ ਦਿਲਵਾਇਆ ਸੀ ਕਿ ਗੁਰਦਵਾਰਿਆ ਦਾ ਖਿਆਲ ਰੱਖਿਆ ਜਾਏਗਾ, ਮਗਰ ਇਸ ਤੋਂ ਬਾਅਦ ਗੜਬੜ ਸ਼ੁਰੂ ਹੋ ਗਈ, ਅਸਾਂ ਨੇ ਪਾਕਿਸਤਾਨ ਨਹੀਂ ਮੰਨਿਆ।"

ਪਹਿਲੀ ਗੱਲ ਇਹ ਕਿ ਮਾਸਟਰ ਤਾਰਾ ਸਿੰਘ ਨੇ ਖਾਲਸਾ ਪੰਥ ਨੂੰ ਪੁੱਛੇ ਬਗੈਰ ਸਾਲਸ ਮੰਨ ਲਿਆ ਅਤੇ ਮਾਸਟਰ ਤਾਰਾ ਸਿੰਘ ਨੇ ਪੰਥ ਦਾ ਵਾਸਤਾ ਪਾ ਕੇ ਅਤੇ ਸਿੱਖਾਂ ਦੇ ਵਾਸਤੇ ਇਨਸਾਫ ਕਰਵਾਉਣ ਦੇ ਬਹਾਨੇ ਲੀਡਰ ਬਣੇ ਸੀ ਜਦ ਕਿ ਇਹ (ਪੰਜਾਬ) ਦੀ ਤਕਸੀਮ ਹੋਣ ਵਾਲੀ ਥੀ। ਉਸ ਵਕਤ ਗਿਆਨੀ ਹਰਭਗਤ ਸਿੰਘ ਅਤੇ ਭਾਈ ਸਾਹਿਬ ਭਾਈ ਰਨਧੀਰ ਸਿੰਘ ਜੀ ਨਾਰੰਗਵਲ

ਲੁਧਿਆਣੇ ਵਿਚ ਇਕ ਪੰਥਕ ਮੀਟਿੰਗ ਵਿਚ ਪੰਜਾ ਸਾਹਿਬ ਨੂੰ ਛਾਉਣੀ ਬਣਾਉਣ ਦੀ ਸਕੀਮ ਤਿਆਰ ਕਰ ਰਹੇ ਸਨ। ਮਾਗਰ ਮਾਸਟਰ ਜੀ ਨੇ ਸਿੱਖਾਂ ਨੂੰ ਪੁੱਛੇ ਬਗੈਰ ਗੁਰਦਵਾਰੇ ਆਰਜ਼ੀ ਤਕਸੀਮ ਸਮੇਂ ਹੀ ਪਾਕਿਸਤਾਨ ਦੇ ਹਵਾਲੇ ਕਰ ਦਿੱਤੇ ਅਤੇ ਪਾਕਿਸਤਾਨ ਦੀ ਕਾਇਮੀ (ਹੋਂਦ) ਮੰਨ ਲਈ। ਉਸ਼ ਵਕਤ ਕੋਈ ਵੀ ਗੜਬੜ ਮਸ਼ਰੱਕੀ ਪੰਜਾਬ ਵਿਚ ਨਹੀਂ ਥੀ ਇਹ ਗੱਲ 3 ਜੂਨ 1947 ਦੀ ਹੈ)। ਮਾਸਟਰ ਜੀ ਨੇ ਭਾਈ ਸਾਹਿਬ ਦੀ ਸਕੀਮ ਫੇਲ੍ਹ ਕਰ ਦਿੱਤੀ ਅਤੇ ਬਿਆਨ ਦੇ ਦਿੱਤਾ (15 ਅਗਸਤ 1947) ਕਿ ਸਿੱਖਾਂ ਨੂੰ ਬਾਜ਼ੂਆਂ 'ਤੇ ਕਾਲੀਆਂ ਪੱਟੀ ਬੰਨ੍ਹ ਕੇ ਅੰਗਰੇਜ਼ ਦੇ ਸਾਹਮਣੇ ਅਫਸੋਸ ਜ਼ਾਹਰ ਕਰ ਦੇਣਾ ਚਾਹੀਦਾ ਹੈ। ਹਾਲਾਂ ਕਿ ਇਸ ਵਕਤ ਖਾਲਸਾ ਪੰਥ ਹਰਇਕ ਖਤਰੇ ਦਾ ਮੁਕਾਬਲਾ ਕਰਨ ਵਾਸਤੇ ਤਿਆਰ ਬੈਠਾ ਸੀ। ਮਾਸਟਰ ਜੀ ਦੀ ਇਸ ਸਿਆਸਤ ਨੇ ਖਾਲਸਾ ਪੰਥ ਨੂੰ ਦੋ ਹਿੱਸਿਆ ਵਿਚ ਤਕਸੀਮ ਕਰ ਦਿੱਤਾ ਇਕ ਹਿੱਸਾ ਪਾਕਿਸਤਾਨ ਵਿਚ ਅਤੇ ਦੂਸਰਾ ਹਿੰਦੁਸਤਾਨ ਵਿਚ ਰਹਿ ਗਿਆ। ਪਾਕਿਸਤਾਨ ਬਣਦੇ ਹੀ ਮਾਸਟਰ ਜੀ ਨੇ ਸ. ਉਜਲ ਸਿੰਘ ਅਤੇ ਗਿਆਨੀ ਕਰਤਾਰ ਸਿੰਘ ਨੂੰ ਪਾਕਿਸਤਾਨ ਕਾਨਸਿੱਚੂਐਂਟ ਅਸੈਂਬਲੀ ਦੇ ਮੈਂਬਰ ਨਾਮਜ਼ਦ ਕਰ ਦਿੱਤੇ ਅਤੇ ਲੁਧਿਆਣੇ ਇਕ ਪ੍ਰਾਈਵੇਟ ਮੀਟਿੰਗ ਵਿਚ ਆਖਿਆ ਕਿ ਗ਼ੈਰ ਜ਼ਰਾਇਤ ਪੇਸ਼ਾ ਸਿੱਖਾਂ ਦਾ ਨੁਮਾਇੰਦਾ ਪਾਕਿਸਤਾਨ ਵਿਚ ਭੇਜ ਦਿੱਤਾ ਗਿਆ ਹੈ। ਇਸ ਮੀਟਿੰਗ ਵਿਚ ਮੈਂ (ਰਾਮ ਸਿੰਘ) ਵੀ ਮੌਜੂਦ ਸੀ। ਭਾਈ ਰਨਧੀਰ ਸਿੰਘ ਜੀ ਨਾਹੰਗਵਾਲ ਵੀ ਕਹਿ ਚੁੱਕੇ ਹਨ ਕਿ ਮਾਸਟਰ ਤਾਰਾ ਸਿੰਘ ਨੇ ਸਿੱਖਾਂ ਤੋਂ ਪੁੱਛੇ ਬਗੈਰ ਗੁਰਦਆਰੇ ਪਾਕਿਸਤਾਨ ਦੇ ਹਵਾਲੇ ਕਰ ਦਿੱਤੇ ਹਨ। ਯਾਨੀ ਮਾਸਟਰ ਤਾਰਾ ਸਿੰਘ ਨੇ ਖਾਲਸਾ ਪੰਥ ਨੂੰ ਨਜ਼ਰਅੰਦਾਜ਼ ਕਰ ਕੇ ਅੰਗਰੇਜ਼ ਸਾਲਸ (ਰੈਡਕਲਿਫ) ਨੂੰ ਮੰਨ ਕੇ (ਮਨਜ਼ੂਰ ਕਰਕੇ) ਪਾਕਿਸਤਾਨ ਪਰਵਾਨ ਕਰ ਲਿਆ। (ਵੱਲੋਂ ਰਾਮ ਸਿੰਘ) ਮਾਸਟਰ ਤਾਰਾ ਸਿੰਘ ਨੇ ਹਿੰਦੁਸਤਾਨ ਕਾਨਸਟਿਚੂਐਂਟ ਅਸੈਂਬਲੀ ਲਈ ਦੋਵੇਂ ਜੱਟ ਬਲਦੇਵ ਸਿੰਘ ਅਤੇ ਸੰਤ ਸਿੰਘ ਭੇਜੇ। ਰਾਮ ਸਿੰਘ

(11) ਸੰਤ ਲੌਂਗੋਵਾਲ ਕੁਝ ਸਾਲ ਹੋਏ ਲੰਦਨ ਆਏ। ਸਾਊਥਾਲ ਸਿੰਘ ਸਭਾ ਗੁਰਦੁਵਾਰੇ ਸੰਗਤ ਨੂੰ ਆਖਿਆ, "ਪੰਥ ਰਤਨ ਸ੍ਰੀ ਮਾਨ ਮਾਸਟਰ ਤਾਰਾ ਸਿੰਘ ਜੀ ਕਹਿੰਦੇ ਸਨ ਕਿ ਜੇ ਇਹ ਗੌਰਮਿੰਟ (ਕਾਂਗਰਸ ਗੌਰਮਿੰਟ) ਮੈਨੂੰ ਆਖੇ ਕਿ ਤੂੰ (ਮ. ਤਾਰਾ ਸਿੰਘ) ਹਰ ਰੋਜ਼ ਸਵੇਰੇ ਜਪਜੀ ਸਾਹਿਬ ਦਾ ਪਾਠ ਕਰ ਮੈਂ ਨਹੀਂ ਕਰੂੰਗਾ" (ਦਾਸ ਵੱਲੋਂ) ਸਿੱਖ ਇਤਿਹਾਸ ਵਿਚ ਕੋਈ ਅੱਜ ਤੱਕ ਐਸੀ ਮਿਸਾਲ ਮਿਲਦੀ ਹੈ? ਮੈਨੂੰ ਤਾਂ ਕੋਈ ਨਹੀਂ ਮਿਲੀ ਸ਼ਾਇਦ ਮਾਸਟਰ ਨੂੰ ਹੀ ਪਤਾ ਹੋਵੇ।

(12) ਚਾਰ ਪੰਜ ਸਾਲ ਦੀ ਗੱਲ ਹੈ ਜਦ ਸ. ਗੁਰਚਰਨ ਸਿੰਘ ਮੁਹਾਲੋਂ ਗੁਰਦਵਾਰਾ ਤਖਤ ਕੇਸਗੜ੍ਹ ਸਾਹਿਬ ਦੇ ਜਥੇਦਾਰ ਸਨ। ਉਹ ਅੰਮ੍ਰਿਤਸਰ ਸ਼੍ਰੋਮਣੀ ਕਮੇਟੀ ਦੇ ਦਫਤਰ ਵਿਚ ਬੈਠੇ ਸਨ। ਜਥੇਦਾਰ ਭਾਈ ਅਰਜਨ ਸਿੰਘ ਜਿਨ੍ਹਾਂ ਆਪਣੀ ਸਾਰੀ ਉਮਰ ਗੁਰੂ ਘਰ ਛੇਵੀਂ ਪਾਤਿਸ਼ਾਹੀ ਗੁਰਦੁਵਾਰਾ ਨਵਾਂ ਪਿੰਡ (ਕਿਸ਼ਨ ਪੁਰਾ) (ਜ਼ਿਲ੍ਹਾ ਲੁਧਿਆਣਾ) ਵਿਚ ਲਾਈ ਹੈ ਅਤੇ ਸ਼੍ਰੋਮਣੀ ਕਮੇਟੀ ਦੇ ਸਿੱਖ ਪਬਲਿਕ ਦੇ ਚੁਣੇ ਹੋਏ ਮੈਂਬਰ ਹਨ। ਉਹ ਵੀ ਮੀਟਿੰਗ ਵਿਚ ਸ਼ਾਮਲ ਹੋਣ ਵਾਸਤੇ ਪਹੁੰਚੇ ਹੋਏ ਸਨ ਤਾਂ ਜਥੇਦਾਰ ਮੁਹਾਲੋਂ ਜੀ ਭਾਈ ਅਰਜਨ ਸਿੰਘ ਜੀ ਨੂੰ ਆਖਣ ਲੱਗੇ, "ਅੱਜ ਸਾਡੀ ਇਕ ਹੋਰ ਤਖਤ ਸਾਹਿਬਾਂ ਦੇ ਜਥੇਦਾਰਾਂ ਦੀ ਮੀਟਿੰਗ ਹੈ ਤੁਸੀਂ ਕ੍ਰਿਪਾ ਕਰਕੇ ਮੇਰੇ ਸਾਥ ਬੈਠ ਜਾਣਾ" ਜਥੇਦਾਰ ਭਾਈ ਕ੍ਰਿਪਾਲ ਸਿੰਘ ਵੀ ਹਾਜ਼ਰ ਸਨ ਅਤੇ ਗੁਰਚਰਨ ਸਿੰਘ ਟੌਹੜਾ ਹੋਰਾਂ ਨੇ ਮੀਟਿੰਗ ਦੀ ਕਾਰਵਾਈ ਆਰੰਭ ਕੀਤੀ ਅਤੇ ਆਖਿਆ, "ਮਹਾਰਾਜ ਦੀ ਦੇਹ ਵਿਚ ਲਫ਼ਜ ਕੰਤ ਕਿਤੇ ਤਾ ਕੰਤਿ ਅਤੇ ਕਿਤੇ ਹੋਰ ਸਿਹਾਰੀ ਤੋਂ ਬਗੈਰ ਗੁਰਬਾਣੀ ਵ੍ਰਿਚ ਬਹੁਤ ਜਗ੍ਹਾ ਆਉਂਦਾ ਹੈ। ਇਸੇ ਤਰ੍ਹਾਂ ਹੋਰ ਵੀ ਕਈ ਸ਼ਬਦ ਹਨ ਜਿਨ੍ਹਾਂ ਦੇ (spelling) ਵੱਖਰੇ-ਵੱਖਰੇ ਹਨ। ਆਪਾਂ ਐਸੇ ਬਬਦਾਂ ਦੇ (spelling) ਠੀਕ ਕਰਨੇ ਹਨ। ਜਿਨ੍ਹਾਂ ਦੀ ਗਿਣਤੀ ਗੁਰਬਾਣੀ ਵਿਚ 112 ਹੈ। ਇਹ 112 ਗਲਤੀਆਂ ਦੇ (spelling) ਇਕ ਜੈਸੇ ਕਰਨੇ ਹਨ। ਜਥੇਦਾਰ ਭਾਈ ਅਰਜਨ ਸਿੰਘ ਤੋਂ ਰਿਹਾ ਨਾ ਗਿਆ ਇਕਦਮ ਬੋਲ ਉਠੇ "ਟੌਹੜਾ ਜੀ ਇਥੇ ਫਿਰ ਕਤਲ ਹੋਣਗੇ।" ਟੌਹੜਾ ਬੋਲਿਆ, "ਬਸ, ਬਸ ਇਹ ਗੱਲ ਇਥੇ ਹੀ ਛੱਡ ਦਿਉ ਗੱਲ ਖਤਮ ਕਰੋ। ਇਹ ਟੌਹੜਾ ਹੋਰਾਂ ਦੀ ਸਿੱਖੀ ਹੈ। ਇਹ ਵਾਰਤਾ ਮੈਨੂੰ ਜਥੇਦਾਰ ਭਾਈ ਅਰਜਨ ਸਿੰਘ ਜੀ ਨੇ ਖੁਦ ਸੁਣਾਈ। ਕੀ ਐਸਾ ਆਦਮੀ (ਸਿੱਖੀ ਤੋਂ ਖਾਲੀ) ਸ਼੍ਰੋਮਣੀ ਕਮੇਟੀ ਦਾ ਪ੍ਰਧਾਨ ਹੋ ਸਕਦਾ ਹੈ? ਹਰਗਿਜ਼ ਨਹੀਂ। ਗੁਰੂ ਅਤੇ ਅਕਾਲ ਪੁਰਖ ਬਰਾਬਰ ਬੈਠੇ ਹਨ ਪਰ ਗੁਰੂ ਅਕਾਲ ਪੁਰਖ ਨੂੰ ਰੌਸ਼ਨੀ ਦਿੰਦਾ ਹੈ ਅਤੇ ਅਕਾਲ ਪੁਰਖ ਦਾ ਸੱਚਾ ਨਾਂਉ 'ਵਾਹਿਗੁਰੂ' ਧਾਰਨ ਵਾਲਾ ਹੈ। ਜਿਵੇਂ ਆਪਣੇ ਮਾਂ ਬਾਪ ਨੇ ਸਾਡੇ ਨਾਮ ਧਰੇ ਹਨ।

(13) 1980 ਦੀ ਗੱਲ ਹੈ ਕਿ ਦਾਸ ਨੂੰ ਮਾਲੇਰ ਕੋਟਲੇ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ ਰਾਤ ਕਟਣੀ ਪਈ, ਇਥੇ ਜਥੇਦਾਰ ਹਰੀ ਸਿੰਘ ਪ੍ਰਧਾਨ ਸਨ। ਮੈਂ ਉਨ੍ਹਾਂ ਨਾਲ ਅਕਾਲੀ ਦਲ ਦੀ ਲੀਡਰਸ਼ਿਪ ਬਾਬਤ ਗੱਲ ਪੁੱਛੀ ਉਨ੍ਹਾਂ ਆਖਿਆ, "ਮਾਸਟਰ ਤਾਰਾ ਸਿੰਘ ਆਖਦੇ ਹਨ ਕਿ ਕਾਂਗਰਸ ਹਿੰਦੂ ਜਮਾਇਤ ਨੇ ਸਾਡੇ ਨਾਲ ਕੀਤੇ ਵਾਅਦੇ ਭੁਲਾ ਦਿੱਤੇ ਹਨ ਅਤੇ ਹੁਣ ਹਿੰਦੂ ਰੱਸੀ ਤੋਂ ਸੱਪ ਬਣ

ਗਿਆ ਹੈ। ਮੈਂ ਜਥੇਦਾਰ ਜੀ ਨੂੰ ਆਖਿਆ ਕਿ ਹੁਣ ਮਾਸਟਰ ਜੀ ਤੁਹਾਨੂੰ ਹਿੰਦੂਆਂ ਦੇ ਗਲ ਪਵਾਉਣਾ ਚਾਹੁੰਦੇ ਹਨ ਤਾਂ ਕਿ ਤੁਹਾਨੂੰ ਸਰਕਾਰੀ ਤਾਕਤ ਠੀਕ ਕਰੇ ਅਤੇ ਮਾਸਟਰ ਜੀ ਦਾ ਆਪਣਾ ਹਿੰਦੂਪੁਣਾ ਢਕਿਆ ਰਹੇ।

(14) (1) History of India published by (Oxford University)

(2) History of India published by (Cambridge University)

(15) ਦੋਵਾਂ ਯੂਨੀਵਰਸਿਟੀਆਂ ਦੀਆਂ ਕਿਤਾਬਾਂ ਵਿਚ 1947 ਦੀ Power of Transfer ਦੀ ਅਦਲਾ ਬਦਲੀ ਦਾ ਜ਼ਿਕਰ ਆਉਂਦਾ ਹੈ ਤਾਂ ਲਿਖਦੇ ਹਨ ਕਿ ਸਿੱਖ ਕਮਿਊਨਿਟੀ ਦੀ (Poor political sense) ਸਿਆਸੀ ਸੂਝ ਬੂਝ ਬਹੁਤ ਘੱਟ ਹੈ।

(16) ਕਈ ਸਿੱਖ ਸਿਆਸਤਦਾਨ (ਸ. ਕਪੂਰ ਸਿੰਘ ਸੱਚੀ ਸਾਖੀ ਵਿਚ) ਆਪਣੀ ਦਿਮਾਗ ਦੀ ਅਕਲ ਤੋਂ ਕੰਮ ਨਾ ਲੈਂਦੇ ਆਖਦੇ ਹਨ। ਸਟੇਜਾਂ 'ਤੇ "ਸਾਡੇ ਨਾਲ ਕਾਂਗਰਸ ਨੇ ਵਾਅਦੇ ਕੀਤੇ ਸਨ। ਨਹਿਰੂ ਜੀ ਨੇ ਵੀ ਕਾਂਗਰਸ ਵਰਕਿੰਗ ਕਮੇਟੀ ਵਿਚ ਐਲਾਨ ਕੀਤਾ ਸੀ ਕਿ ਸਿੱਖਾਂ ਨੂੰ ਸ਼ਮਾਲੀ ਹਿੰਦੁਸਤਾਨ ਵਿਚ ਇਕ ਹਿੱਸਾ ਆਜ਼ਾਦੀ ਦਾ ਸਾਹ ਲੈਣ ਵਾਸਤੇ ਦਿੱਤਾ ਜਾਵੇਗਾ ਵਗੈਰਾ-ਵਗੈਰਾ।" ਐਸੇ ਸਿੱਖ ਲੀਡਰ ਇਹ ਨਹੀਂ ਸੋਚਦੇ ਕਿ ਸਿੱਖ ਲੀਡਰਾਂ ਨੇ (ਵੀਟੋ ਪਾਵਰ) ਛੱਡ ਕੇ ਜ਼ਬਾਨੀ ਗੱਲਾਂ 'ਤੇ ਇਤਬਾਰ ਕਰਕੇ ਕਾਂਗਰਸ 'ਤੇ ਇਤਬਾਰ ਕੀਤਾ ਕੀ ਇਹ ਇਕ ਬੇਵਕੂਫੀ ਨਹੀਂ? ਹਿੰਦੂ ਬਹੁਸਮਤੀ ਜਿਸ ਨੇ ਕਈ ਸੌ ਸਾਲ ਆਜ਼ਾਦੀ ਨਹੀਂ ਦੇਖੀ ਅਤੇ ਆਜ਼ਾਦੀ ਅੰਗਰੇਜ਼ ਤੋਂ ਮਿਲਦੇ ਵਕਤ Minority Communities ਨੂੰ ਬੜੇ ਦਿਲਾਸੇ ਦੇਣੇ ਹੀ ਸਨ। ਜਿਨ੍ਹਾਂ ਦਿਲਾਸਿਆਂ 'ਤੇ ਇਤਬਾਰ ਕੀਤਾ ਉਨ੍ਹਾਂ ਨੂੰ ਦੁਨੀਆਂ ਕੀ ਆਖੇਗੀ। ਜ਼ਰਾ ਸੋਚੋ। ਅਤੇ ਜੋ ਅੱਜ ਵੀ ਏਹੋ ਕੁਝ ਆਖਦੇ ਹਨ। ਵੀਟੋ ਨੂੰ (Veto) ਨਜ਼ਰ ਅੰਦਾਜ਼ ਕਰਕੇ ਅਤੇ ਕੌਮ ਨੂੰ ਦੋ ਹਿੱਸਿਆਂ ਵਿਚ ਵੰਡ ਕੇ ਕੌਮ ਫਿਰ ਵੀ ਉਸ ਨੂੰ ਲੀਡਰ ਮੰਨੇ, ਉਹ ਕਿਤਨੇ ਅਕਲਮੰਦ ਹੋ ਸਕਦੇ ਹਨ।

(17) ਭਾਈ ਗੁਰਬਚਨ ਸਿੰਘ ਖਾਲਸਾ (ਟਕਸਾਲ ਭਿੰਡਰਾਂ) ਆਪਣੇ ਜਥੇ ਦੇ ਸਿੰਘਾਂ ਨੂੰ ਆਖਿਆ ਕਰਦੇ ਸਨ ਕਿ ਅਕਾਲੀ ਦਲ ਦੇ ਲੀਡਰ ਪਿਛਲੇ ਜਨਮ ਵਿਚ ਮੁਗਲੀਆਂ ਫੌਜ਼ਾਂ ਦੇ ਜਰਨੈਲ ਸਨ ਜਿਨ੍ਹਾਂ ਅਨੰਦਪੁਰ ਸਾਹਿਬ ਦਾ ਘੇਰਾ ਪਾਇਆ ਹੋਇਆ ਸੀ ਅਤੇ ਉਨ੍ਹਾਂ ਦੀ ਅੱਖ ਗੁਰੂ ਕੇ ਖਜ਼ਾਨੇ 'ਤੇ ਸੀ।

ਗੁਰੂ, ਉਨ੍ਹਾਂ ਦੀ ਆਸ ਗੁਰੂ ਘਰ ਦੇ ਖਜ਼ਾਨੇ ਸਪੁਰਦ ਕਰਕੇ ਪੂਰੀ ਕਰ ਰਿਹਾ ਹੈ। ਇਹ ਗੱਲ ਮੈਨੂੰ ਭਾਈ ਦਲੀਪ ਸਿੰਘ (ਕਥਾ ਵਾਚਕ ਮੰਜੀ ਸਾਹਿਬ) ਨੇ ਦੱਸੀ ਸੀ।

(ਦਾਸ ਵੱਲੋਂ) ਏਹੀ ਵਜਾ ਹੈ ਕਿ ਅਕਾਲੀ ਪਾਰਟੀ (ਮ. ਤਾਰਾ ਸਿੰਘ) ਦੇ ਸਾਥੀ ਲੀਡਰੀ ਅਤੇ ਕੁਰਸੀ ਦੇ ਭੁੱਖੇ ਸਨ। ਦੇਖੋ (V. XI. P. 158, 331, 692, 760, 846) ਮਾਊਂਟੀ ਕਹਿੰਦਾ ਹੈ ਕਿ ਜੇਕਰ ਤੁਸੀਂ ਹੁਣ ਵੀ (ਗਿਆਨੀ ਕਰਤਾਰ ਸਿੰਘ) ਤੁਸੀਂ ਗੜਬੜ ਕਰੋਗੇ ਤਾਂ ਤੁਹਾਡੀ ਖਬਰ (Indian Army) ਹਿੰਦੁਸਤਾਨੀ ਫੌਜ਼ ਲਵੇਗੀ (ਜਿਸ ਵਿਚ ਸਿੱਖਾਂ ਦੀ ਫੌਜ਼ ਵੀ ਹੈ ਜਿਸ ਨੇ ਕਸ਼ਮੀਰ ਫਤਿਹ ਕੀਤਾ) ਜ਼ਰਾ ਸੋਚ ਕੇ ਚਲੋ ਹੁਣ ਤੁਸੀਂ ਬੱਸ (Bus) miss ਕਰ ਬੈਠੇ ਹੋ ਅਤੇ ਬਸ ਦੂਰ ਜਾ ਚੁੱਕੀ ਹੈ। 18.4.47 ਤੋਂ ਬਾਅਦ ਮਾਸਟਰ ਜੀ ਨੂੰ ਮਾਊਂਟ ਬੈਟਨ ਨੂੰ ਮਿਲਣ ਦੀ ਲੋੜ ਵੀ ਕੋਈ ਨਹੀਂ ਸੀ, ਮਾਸਟਰ ਜੀ ਦਾ 3 ਜੂਨ ਦਾ (Snakebite) ਸਿੱਖਾਂ ਵਾਸਤੇ ਕਾਫੀ ਸੀ। (V. XI. P. 853, P. 163)

(18) ਸ. ਹਰਚਰਨ ਸਿੰਘ ਜੀ ਹੁਡਿਆਰਾ (ਅਕਾਲੀ ਲੀਡਰ) - "ਮੈਂ ਅੱਠਵੀਂ ਪਾਸ ਕਰਕੇ ਦੋਵੇਂ ਹੱਥ ਜੋੜ ਕੇ ਅਤੇ ਅੱਖਾਂ ਮੀਟ ਕੇ ਮਾਸਟਰ ਤਾਰਾ ਸਿੰਘ ਦੇ ਪਿੱਛੇ ਲੱਗ ਗਿਆ ਕਿ ਇਹ ਹੀ ਪੰਥ ਦਾ ਬੇੜਾ ਪਾਰ ਕਰੇਗਾ ਪਰ ਮੈਨੂੰ ਬੁੜਾਪੇ ਵਿਚ ਪਤਾ ਲੱਗਾ ਹੈ ਕਿ ਮਾਸਟਰ ਤਾਰਾ ਸਿੰਘ ਕੌਣ ਹੈ।" ਸਰਦਾਰ ਜੀ ਸੰਤ ਫਤਿਹ ਸਿੰਘ ਨਾਲ 1967-68 ਵਿਚ ਲੰਦਨ ਆਏ ਸਨ ਅਤੇ ਦਾਸ ਨੂੰ ਇਹ ਸ਼ਬਦ ਸੁਣਾਏ ਸਨ।

ਸਭ ਤੋਂ ਵੱਡਾ ਲੀਡਰ ਹਿੰਦੁਸਤਾਨ ਵਿਚ ਕੌਣ ਸੀ।

(V. X. P. 12) ਮਾਊਂਟ ਬੈਟਨ ਜਿਨਾਹ ਦੀ ਬਾਬਤ ਨਹਿਰੂ ਤੋਂ ਪੁੱਛਦਾ ਹੈ। ਨਹਿਰੂ ਜਿਨਾਹ ਦੀ ਬਾਬਤ ਆਖਦਾ ਹੈ। Nehru gave Mount Batten a remarkable word-picture of Jinnah's character. He described him as one of the most extra ordinary men in History."

(V. X. P. 15) 25 March 1947 : Nehru's proposal for temparary partition of Punjab into 3 areas.

(V. X. P. 88) 2 ਅਪ੍ਰੈਲ 1947 ਨੂੰ ਸੈਂਟਰਲ ਲੈਜਿਸਲੇਚਰ ਦੇ ਪੰਜਾਬ

ਦੇ ਮੈਂਬਰਾਂ ਨੇ ਨਹਿਰੂ ਦੇ ਰਾਹੀਂ ਮਾਊਂਟ ਬੈਟਨ ਨੂੰ ਪੰਜਾਬ ਦਾ ਬਟਵਾਰਾ ਕਰਨ ਵਾਸਤੇ ਆਖਿਆ। 2 ਹਿੱਸਿਆਂ ਵਿਚ।

(1) ਮੰਗਲ ਸਿੰਘ ਐਮ. ਐਲ. ਏ (2)ਸ. ਸੰਪੂਰਨ ਸਿੰਘ ਐਮ. ਐਲ. ਏ. (3) ਸ. ਸੁਰਜੀਤ ਸਿੰਘ ਮਜੀਠੀਆ ਐਮ. ਐਲ. ਏ. (4) ਸ. ਹਰਿੰਦਰ ਸਿੰਘ ਕੈਪਟਨ, ਐਮ. ਐਲ. ਏ. (5) ਸ. ਸੋਭਾ ਸਿੰਘ ਐਮ. ਸੀ. ਐਸ. (6) ਬੂਟਾ ਸਿੰਘ ਐਮ. ਸੀ. ਐਸ. ਅਤੇ ਦੋਵੇਂ ਹਿੱਸੇ ਦਿੱਲੀ ਗੌਰਮਿੰਟ ਨੀਚੇ ਰਹਿਣ।

(V. X. P. 101) 3 ਅਪ੍ਰੈਲ 1947 – ਲਿਆਕਤ ਅਲੀ ਨੇ ਮਾਊਂਟੀ ਨੂੰ ਆਖਿਆ ਸਾਨੂੰ ਮੁਸਲਿਮ ਸਟੇਟ ਚਾਹੀਦੀ ਹੈ ਚਾਹੇ ਉਹ ਸਿੰਧ ਦਾ ਰੇਗਿਸਤਾਨ ਹੀ ਹੋਵੇ। ਅਸੀਂ ਕਾਂਗਰਸ ਨਾਲ ਇਨਟੈਰਮ ਗੌਰਮਿੰਟ ਵਿਚ ਚੱਲ ਨਹੀਂ ਸਕਦੇ।

(V. X. P. 137) 5 & 6 April 1947) Jinnah's interview with Mount Batten - Jinnah's proposal a surgical operation on India, otherwise India will perish altogether. Mount Batten said, "Anaesthetic" must precede any surgical operation" ਜਿਨਾਹ ਨੇ ਆਖਿਆ ਕਿ ਮੈਂ ਜੋ ਫੈਸਲਾ ਕੀਤਾ ਹੈ ਅਗਰ ਮੁਸਲਿਮ ਲੀਗ ਨੇ ਨਾ ਮੰਨਿਆ ਤਾਂ ਮੈਂ ਅਸਤੀਫਾ ਦੇ ਦਿਆਂਗਾ (ਦੇਖੋ ਪੱਕਾ ਇਰਾਦਾ)।

(V. X. P. 149) 7 April 1947) ਜਿਨਾਹ ਪਾਕਿਸਤਾਨ ਮੰਗਦਾ ਹੈ ਮਾਊਂਟ ਬੈਟਨ ਪਾਸੋਂ। ਮਾਊਂਟੀ ਆਖਦਾ ਹੈ ਕਿ ਹਿੰਦੁਸਤਾਨ ਦੀ ਇਤਨੀ ਫੌਜ਼ ਨੂੰ ਹਿੰਦੁਸਤਾਨ ਅਤੇ ਪਾਕਿਸਤਾਨ ਵਿਚ ਵੰਡਣ ਵਾਸਤੇ 4 ਜਾਂ 5 ਸਾਲ ਲੱਗਣਗੇ। ਜਿਨਾਹ ਆਖਦਾ ਹੈ ਕਿ ਇਤਨੇ ਸਮੇਂ ਵਿਚ ਹਿੰਦੁਸਤਾਨ ਤਬਾਹ ਹੋ ਜਾਵੇਗਾ ਆਪਸੀ ਫਸਾਦਾਂ ਵਿਚ ਬਰਬਾਦ ਹੋ ਜਾਏਗਾ। ਜਿਨਾਹ ਨੂੰ ਮਾਊਂਟੀ ਨੇ ਕੈਮਪਬੈਲ ਜੌਨਸਨ ਨੂੰ ਮਿਲਣ ਵਾਸਤੇ ਆਖਿਆ।

(V. X. P. 158) 8 April 1947 : ਮਾਊਂਟੀ ਨੇ ਜਿਨਾਹ ਨੂੰ ਆਖਿਆ ਕਿ ਅੰਗਰੇਜ਼ਾਂ ਨੇ ਜੂਨ 1948 ਨੂੰ ਹਿੰਦੁਸਤਾਨ ਛੱਡ ਜਾਣਾ ਹੈ, ਇਹ ਗੱਲ ਪੱਕੀ ਹੈ। ਜਿਨਾਹ ਨੇ ਆਖਿਆ ਕਿ ਇਸ ਨੂੰ ਪਾਕਿਸਤਾਨ ਚਾਹੀਦਾ ਹੈ ਅਤੇ ਉਸ ਨੂੰ ਮੁਸਲਿਮ ਫੌਜ ਪਾਕਿਸਤਾਨ ਵਾਸਤੇ ਦੇ ਦਿੱਤੀ ਜਾਵੇ। ਹਿੰਦੁਸਤਾਨ ਨੂੰ ਤੋੜ ਕੇ ਪਾਕਿਸਤਾਨ ਬਣਾਇਆ ਜਾਵੇ। ਮਾਊਂਟ ਬੈਟਨ ਨੇ ਆਖਿਆ, "ਤਾਂ ਫਿਰ ਪੰਜਾਬ ਅਤੇ ਬੰਗਾਲ

ਨੂੰ ਵੀ ਤਕਸੀਮ ਕੀਤਾ ਜਾਏਗਾ।" ਇਹ ਸੁਣ ਕੇ ਜਿਨਾਹ ਗ਼ਮ ਦੇ ਸਮੁੰਦਰ ਵਿਚ ਡੁਬ ਗਿਆ। ਉਸ ਦੇ ਹੱਥਾਂ ਦੇ ਤੋਤੇ ਉੱਡ ਗਏ। ਮਾਊਂਟੀ ਨੇ ਆਖਿਆ ਜੇ ਤੂੰ (ਜਿਨਾਹ) ਇੰਡੀਆ ਦੇ ਟੁਕੜੇ ਕਰਨੇ ਹਨ ਤਾਂ ਮੈਂ (ਮਾਊਂਟੀ) ਪੰਜਾਬ ਅਤੇ ਬੰਗਾਲ ਦੇ ਵੀ ਟੁਕੜੇ ਕਰਨੇ ਹਨ। ਜਿਨਾਹ ਤੇ ਬੜੀ ਉਦਾਸੀ ਛਾ ਗਈ।

(ਦਾਸ ਵੱਲੋਂ) ਹੁਣ ਕੋਈ ਸ਼ੱਕ ਹੈ ਕਿ ਮਾਊਂਟ ਬੈਟਨ ਨੇ 8.4.1947 ਨੂੰ ਪੰਜਾਬ ਤੇ ਬੰਗਾਲ ਦੀ ਵੰਡ ਦਾ ਫੈਸਲਾ ਜਿਨਾਹ ਨੂੰ ਦੇ ਦਿੱਤਾ ਸੀ ਅਤੇ ਮਾਸਟਰ ਤਾਰਾ ਸਿੰਘ 18.4.1947 ਨੂੰ ਪਹਿਲੀ ਵਾਰ ਮਾਊਂਟੀ ਨੂੰ ਮਿਲਿਆ (V. X. P. 320) ਅਤੇ ਆਪਣੇ ਲੈਕਚਰ ਵਿਚ ਆਖਦਾ ਹੈ ਕਿ ਉਸ ਨੇ (ਤਾਰਾ ਸਿੰਘ ਨੇ) ਅੱਧਾ ਪੰਜਾਬ ਅਤੇ ਅੱਧਾ ਬੰਗਾਲ ਬਚਾ ਲਿਆ ਹੈ। ਕਿਤਨਾ ਝੂਠ ਹੈ ਜੋ ਐਸਾ (ਮ. ਤਾਰਾ ਸਿੰਘ) ਕਹਿੰਦਾ ਹੈ। ਦੇਖੋ ਸਫਾ (P. 45, 46) ਤੇ ਬਿਆਨ 7.11. ਤੇ ਮਾਸਟਰ ਤਾਰਾ ਸਿੰਘ ਦਾ ਬਿਆਨ।

ਸਾਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਨਹਿਰੂ ਅਤੇ ਜਿਨਾਹ ਮੰਦਰਾਂ ਅਤੇ ਮਸੀਤਾਂ ਦਾ ਪੈਸਾ ਖਾਣ ਵਾਲੇ ਨਹੀਂ ਸਨ ਤਾਂ ਹੀ ਉਨ੍ਹਾਂ ਹਿੰਦੁਸਤਾਨ ਅਤੇ ਪਾਕਿਸਤਾਨ ਲਿਆ। ਪਰ ਮਾਸਟਰ ਤਾਰਾ ਸਿੰਘ ਨੇ 50 ਲੱਖੀ ਅਪੀਲ ਫਿਰ 25 ਲੱਖੀ ਅਪੀਲ ਅਤੇ ਹੋਰ ਵੀ ਅਪੀਲਾਂ ਕੀਤੀਆਂ ਸਿੱਖ ਲੋਕਾਂ ਦੀ ਕਮਾਈ ਦਾ ਪੈਸਾ ਖਾਣ ਵਾਲੇ ਨੇ ਇਹੀ ਕੁਝ ਕਰਨਾ ਸੀ ਜੋ ਤੁਹਾਡੇ ਸਾਡੇ ਸਾਹਮਣੇ ਹੈ।

ਮੇਰਾ ਇਹ ਇਕ ਛੋਟਾ ਜਿਹਾ ਉਪਰਾਲਾ ਹੈ ਤਾਂ ਕਿ ਸਿੱਖ ਸੰਗਤਾਂ ਨੂੰ ਸਿੱਖ ਲੀਡਰਸ਼ਿਪ ਦੀ 1947 ਵਿਚ ਹੋਈ (Power of Transfer) ਦਾ ਸਹੀ ਪਤਾ ਲੱਗੇ। ਜੋ ਕਿ ਬ੍ਰਿਟਿਸ਼ ਗੌਰਮਿੰਟ ਨੇ 1983 ਵਿਚ ਸਿਲਸਿਲੇ ਵਾਰ ਛਾਪ ਕੇ ਤਿਆਰ ਕੀਤੀ। 1977 ਵਿਚ ਪਬਲਿਕ ਵਾਸਤੇ ਇਹ ਖਤੋ - ਕਤਾਬਤ (open) ਕਰ ਦਿੱਤੀ ਗਈ ਸੀ। ਸਿੱਖ ਇਨ੍ਹਾਂ ਕਿਤਾਬਾਂ ਵਿਚ ਬਹੁਤ ਕੁਝ ਲੱਭ ਸਕਦੇ ਹਨ ਅਤੇ ਸਿੱਖ ਲੀਡਰਸ਼ਿਪ ਦੀ ਗ਼ਦਾਰੀ ਅਤੇ ਦੂਸਰੇ (ਮੁਸਲਿਮ ਲੀਗ ਅਤੇ ਕਾਂਗਰਸ) ਲੀਡਰਾਂ ਦੀ ਸਿਆਣਪ ਦਾ ਪਤਾ ਲੱਗੇਗਾ ਕਿ ਕਿਸ ਤਰ੍ਹਾਂ ਕੌਮਾਂ ਦੀਆਂ ਹਾਈ ਕਮਾਂਡਾਂ ਕੌਮਾਂ ਵਿਚ ਏਕਤਾ ਲਿਆ ਤੇ ਕੌਮਾਂ ਨੂੰ ਤਕੜਾ ਤੇ ਕਾਇਮ ਕਰਦੀਆਂ ਹਨ।

Partition of Punjab & Bengal

(V. XI. P. 884) 4 July 1947

ਸਿੱਖ ਲੀਡਰ ਗਿਆਨੀ ਕਰਤਾਰ ਸਿੰਘ ਅਤੇ ਬਲਦੇਵ ਸਿੰਘ ਹੁਣ ਮਾਊਂਟ ਬੈਟਨ ਅੱਗੇ ਲੇਲੜੀਆਂ ਕੱਢਦੇ ਹਨ ਕਿ ਸਾਡਾ ਕੁਝ ਕਰੋ ਸਾਨੂੰ ਵੇਟੇਜ਼ ਵੱਧ ਸੀਟਾਂ Safeguards ਅਤੇ Boundary commision ਨੂੰ ਮਦਦ ਵਾਸਤੇ ਆਖੋ ਕਿਉਂਕਿ ਮਾਊਂਟ ਬੈਟਨ ਕੁਝ ਕਰ ਹੀ ਨਹੀਂ ਸਕਦਾ। ਇਸ ਲਈ ਉਹ ਮਾਊਂਟੀ ਨਹਿਰੂ ਨੂੰ ਅਰਜ਼ ਕਰਦਾ ਹੈ।

(V. XI. P. 951 ) 1 July 1947 ਨਹਿਰੂ ਉਤਲੇ ਖੱਤ ਦਾ ਜਵਾਬ ਦਿੰਦੇ ਹੈ ਕਿ ਅਸੀਂ ਵੇਟੇਜ਼ ਅਤੇ ਸੀਟਾਂ ਵਗੈਰਾ ਕੁਝ ਨਹੀਂ ਦੇ ਸਕਦੇ ਇਹ ਸਿਧਾਂਤ ਹੀ ਗਲਤ ਹਨ। ਮਾਊਂਟੀ ਨਹਿਰੂ ਦੇ ਖੱਤ ਉਪਰ ਨੋਟ ਲਿਖਦਾ ਹੈ "I entirely agree".

(V. XI. P. 331) ਗਿਆਨੀ ਕਰਤਾਰ ਸਿੰਘ ਆਪਣੇ ਰੋਣੇ ਧੋਣੇ ਮਾਊਂਟੀ ਨੂੰ ਸੁਣਾਉਂਦਾ ਹੈ। ਉਹੀ ਵੈਟੇਜ਼ ਆਦਿ ਦਾ ਮਸਾਲਾ, ਮਾਊਂਟੀ ਨੇ ਆਖਿਆ ਕਿ ਬਲਦੇਵ ਸਿੰਘ ਨੂੰ ਨਾਲ ਲੈ ਆ। ਤਾਕਿ ਦੋਵਾਂ ਦੇ ਅੱਥਰੂ ਇਕੱਠੇ ਹੀ ਪੂੰਜ ਦੇਈਏ। ਦੇਖੋ (V. XI. P. 760)

13 ਜੂਨ 1947, ਗਿਆਨੀ ਕਰਤਾਰ ਸਿੰਘ ਅਤੇ ਬਲਦੇਵ ਸਿੰਘ ਮਾਊਂਟੀ ਨੂੰ ਫਿਰ ਉਹੀ ਵੈਟੇਜ਼ ਦਾ ਰੌਲਾ। ਮਾਊਂਟੀ ਆਖਦਾ ਹੈ ਕਿ ਹੁਣ ਮੈਂ ਕੁਝ ਨਹੀਂ ਕਰ ਸਕਦਾ ਮੈਂ ਨਹਿਰੂ ਨੂੰ ਅਰਜ਼ ਕਰ ਸਕਦਾ ਹਾਂ ਉਹ ਮੰਨਣ ਜਾ ਨਾਂ ਮੰਨਣ। ਬਲਦੇਵ ਸਿੰਘ ਆਖਦਾ ਹੈ ਕਿ ਨਾ ਕਾਂਗਰਸ ਅਤੇ ਨਾ ਮੁਸਲਿਮ ਲੀਗ ਗੱਲ ਸੁਣਦੀ ਹੈ ਵੈਟੇਜ਼ ਅਤੇ ਰਾਖਵੇਂ ਹੱਕ ਵਗੈਰਾ ਦੀ।

ਗਿਆਨੀ ਜੀ ਮਾਊਂਟੀ ਨੂੰ ਯਾਦ ਕਰਾਉਂਦੇ ਹਨ ਕਿ ਹੁਣ ਐਕਸ਼ਨ ਕਰਨ ਦਾ ਸਮਾਂ ਹੈ ਤੁਸੀਂ ਤਾ ਗਵਰਨਰ-ਜਨਰਲ ਹੋ ਤੁਸੀਂ ਸਭ ਕੁਝ ਕਰ ਸਕਦੇ ਹੋ। (ਦਾਸ) ਮਾਸਟਰ ਤਾਰਾ ਸਿੰਘ ਤਾਂ ਆਪਣਾ ਕੰਮ 3 ਜਨ 1947 ਨੂੰ ਕਰ ਚੁੱਕਾ ਹੈ ਅਤੇ ਜਾਣਦਾ ਹੈ ਕਿ ਮਾਊਂਟੀ ਕੋਲ ਜਾਣ ਦਾ ਕੋਈ ਫਾਇਦਾ ਨਹੀਂ, ਮੈਂ ਵੀ ਜ਼ੀਰੋ ਹਾਂ ਅਤੇ ਉਹ ਵੀ ਜ਼ੀਰੋ ਹੈ। ਗਿਆਨੀ ਕਰਤਾਰ ਸਿੰਘ ਮਾਊਂਟੀ ਨੂੰ ਉਸ ਦੇ ਉੱਚੇ ਰੁਤਬੇ ਦੀਆਂ ਦਲੀਲਾਂ ਦਿੰਦਾ ਹੈ ਜਿਸ ਦਾ ਮਾਊਂਟੀ ਨੂੰ ਸ਼ਾਇਦ ਪਤਾ ਹੀ ਨਾ ਹੋਵੇ? ਦੇਖੋ ਕਿੰਨੀ ਹਾਸੋ-ਹੀਣੀ ਗੱਲ ਹੈ ਅੰਗਰੇਜ਼ ਤਾਂ ਅੱਠ ਕੁ ਹਫਤਿਆਂ ਨੂੰ ਬੋਰੀਆ ਬਿਸਤਰਾ ਲਪੇਟ ਕੇ ਜਾਣ ਲਈ ਤਿਆਰ ਬੈਠਾ ਹੈ। ਪਰ ਗਿਆਨੀ ਜੀ ਕਹਿੰਦੇ ਹਨ ਕਿ ਮਾਊਂਟੀ ਸਾਡੀ ਖਾਤਰ ਜਿਨਾਹ ਅਤੇ ਨਹਿਰੂ ਨਾਲ ਪੰਗਾ ਲਵੇ ਸਿੱਖਾਂ ਖਾਤਰ ਜਿਨ੍ਹਾਂ ਦਾ ਆਪਣਾ ਕੋਈ ਮੁਲਕ ਨਹੀਂ। ਮਾਸਟਰ ਤਾਰਾ ਸਿੰਘ ਹੋਰਾਂ

ਨੇ.ਤਾਂ ਨਵੇਂ-ਨਵੇਂ ਬਿਆਨ ਘੜ-ਘੜ ਕੇ ਅਖਬਾਰਾਂ ਨੂੰ ਦੇਣੇ ਹੀ ਸਨ ਉਹ ਆਪਣਾ ਕੰਮ 3 ਜੂਨ ਵਾਲਾ ਪੂਰਾ ਕਰ ਚੁੱਕਾ ਅਤੇ ਇਨ੍ਹਾਂ ਦੋਵਾਂ ਨੂੰ ਹੱਥ ਪੈਰ ਮਾਰਨ ਵਾਸਤੇ ਛੱਡ ਦਿੱਤਾ ਹੈ ਪਰ ਮਾਸਟਰ ਜੀ ਦਾ ਕੀਤਾ ਉਹ ਦੋਵੇਂ ਮੇਟ ਨਹੀਂ ਸਕਦੇ। ਅਫਸੋਸ ਮ. ਤਾਰਾ ਸਿੰਘ ਦੀ ਸਿੱਖਾਂ ਨਾਲ ਕੀਤੀ ਗ਼ਦਾਰੀ ਤੇ। ਮ. ਤਾਰਾ ਸਿੰਘ ਨੇ ਤਾਂ Civil War ਆਖ ਕੇ ਪਾਕਿਸਤਾਨ ਬਣਨ ਵਾਲੇ ਹਿੱਸੇ ਵਿਚ (ਜਿਸ ਦੀ National Boundary ਬਣ ਚੁੱਕੀ ਹੈ) ਸਿੱਖਾਂ ਦੀ ਕਤਲੋ ਗਾਰਤ ਜ਼ੋਰਾਂ 'ਤੇ ਕਰਵਾਉਣੀ ਸ਼ੁਰੂ ਕਰ ਦਿੱਤੀ ਹੈ।

ਨਹਿਰੂ ਨੂੰ ਮਾਊਂਟੀ ਨੇ ਸਮਝਾਇਆ ਕਿ ਤਿਬਤ ਸਾਡੀ ਹਫਾਜਤ ਵਿਚ ਹੈ। ਚੀਨ ਦੇ ਅਧੀਨ ਨਹੀਂ ਜੇ ਹੋ ਸਕੇ ਤਾਂ ਇੰਡੀਆ ਤਿਬਤ ਨੂੰ ਆਪਣੀ ਹਿਫਾਜ਼ਤ ਵਿਚ ਲੈ ਲਵੇ। ਪਰ ਨਹਿਰੂ ਨਾ ਮੰਨਿਆ, ਉਹ (ਨਹਿਰੂ) ਚੀਨ ਦਾ ਦੋਸਤ ਸੀ। ਹਿੰਦੀ ਚੀਨੀ ਭਾਈ ਭਾਈ। ਨਹਿਰੂ ਦੇ ਕਹਿਣ ਕਰਕੇ ਤਿਬਤ ਚੀਨ ਨੂੰ ਦੇ ਦਿੱਤਾ ਗਿਆ ਅਤੇ ਚੀਨ ਇੰਡੀਆ ਦੇ ਸਿਰ ਤੇ ਆ ਬੈਠਿਆ। ਪਾਕਿਸਤਾਨ ਦਾ ਚੀਨ ਮਿੱਤਰ ਬਣ ਗਿਆ ਅਤੇ ਇੰਡੀਆ ਨਾਲ (ਚੀਨ ਅਤੇ ਹਿੰਦ ਵਿਚਾਲੇ ਹੱਦ ਬੰਦੀ) ਚੀਨ ਦਾ ਝਗੜਾ ਸ਼ੁਰੂ ਹੋ ਗਿਆ ਜਿਸ ਤੇ ਚੀਨ ਨੇ ਹਮਲਾ ਕਰ ਦਿੱਤਾ ਅਤੇ ਨਹਿਰੂ ਕਾਫੀ ਇਲਾਕਾ ਗੰਵਾ ਬੈਠਾ ਅਤੇ ਇਸ ਸਦਮੇ ਵਿਚ ਹੀ ਮਰ ਗਿਆ।

(V. X. P.893) 19 ਮਈ, 1947 - ਦੇਖੋ (ਤਾਰਾ ਸਿੰਘ) ਜੈਨਕਨਜ਼ ਨੂੰ ਕਹਿੰਦਾ ਹੈ) ਪਾਕਿਸਤਾਨ ਵਿਚ ਮੁਸਲਮਾਨ ਸਾਰੇ ਸਿੱਖਾਂ ਅਤੇ ਹਿੰਦੂਆਂ ਨੂੰ ਮਾਰ ਦੇਣਗੇ ਅਤੇ ਪੰਜਾਬ ਦੇ ਦੂਸਰੇ ਹਿੱਸੇ ਵਿਚ ਸਿੱਖ ਅਤੇ ਹਿੰਦੂ ਸਾਰੇ ਮੁਸਲਮਾਨਾਂ ਨੂੰ ਮਾਰ ਦੇਣਗੇ। ਜੈਨਕਨਜ਼ ਨੇ ਆਖਿਆ ਕਿ ਅੰਬਾਲਾ ਤੇ ਜਲੰਧਰ ਡਿਵੀਜ਼ਨ ਅਤੇ ਲਾਹੌਰ ਗੁਰਦਾਸਪੁਰ ਦੇ ਕੁਝ ਹਿੱਸੇ (ਪਾਕਿਸਤਾਨ) ਤੋਂ ਬਾਹਰ ਰਹਿ ਜਾਣਗੇ। ਮਾਸਟਰ ਆਖਦਾ ਹੈ ਕਿ ਉਹ ਕਦੇ ਵੀ ਮੁਸਲਮਾਨਾਂ ਦਾ ਦੋਸਤ ਨਹੀਂ ਬਣ ਸਕਦਾ Punjab Might drift into chaos.

(ਦਾਸ ਵੱਲੋਂ) ਜਿਹੜਾ ਸਿੱਖਾਂ ਦਾ ਸਭ ਤੋਂ ਵੱਡਾ ਲੀਡਰ ਇਹ ਸਭ ਕੁਝ ਕਹਿੰਦਾ ਹੋਇਆ ਅੱਧੀ ਸਿੱਖ ਕੌਮ ਪਾਕਿਸਤਾਨ ਦੇ ਹਵਾਲੇ ਕਰਦਾ ਹੈ, ਉਹ ਕਦੇ ਸਿੱਖ ਹੋ ਸਕਦਾ ਹੈ?

17.5.47 (V. X. P. 864) ਬਲਦੇਵ ਸਿਘ ਜੋ ਵੀ ਮਾਊਂਟੀ ਨੂੰ ਲਿੱਖਦਾ ਹੈ ਉਹ ਮਾਸਟਰ ਤਾਰਾ ਸਿੰਘ ਨੂੰ ਦਿਖਾ ਕੇ ਭੇਜਦਾ ਹੈ। ਕਿਉਂਕਿ ਮਾਸਟਰ ਤਾਰਾ

